
੧ੴ ਵਾਹਿਗੁਰੂ ਜੀ ਕੀ ਫਤਹਿ॥


# ਦਸਤਾਰ


: ਲੇਖਕ :

ਡਾ. ਸਰੂਪ ਸਿੰਘ ਅਲੱਗ






: ਪ੍ਰਕਾਸ਼ਕ :

ਧਰਮ ਪ੍ਰਚਾਰ ਕਮੇਟੀ

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ

ਨਵੀਂ ਦਿੱਲੀ

ਸਿੱਖ ਦਾ ਸਤਿਕਾਰ : ਦਸਤਾਰ

ਭੇਟਾ ਰਹਿਤ

ਪਹਿਲਾਂ ਤਿੰਨ ਵਾਰ ਛਪਿਆ : 20,000 ਕਾਪੀਆਂ
ਚੌਥੀ ਵਾਰ : ਅਪ੍ਰੈਲ 2007 : 10,000 ਕਾਪੀਆਂ

ਧੰਨਵਾਦ ਸਹਿਤ :
ਅਲੱਗ ਸ਼ਬਦ ਯੱਗ ਟਰੱਸਟ
593, ਅਰਬਨ ਅਸਟੇਟ-2, ਫੋਕਲ ਪੁਆਇੰਟ,
ਲੁਧਿਆਣਾ-141010 (ਪੰਜਾਬ)
ਫੋਨ : 0161-2671947
ਟੈਲੀ ਫੈਕਸ : 0161-2673416

ਪ੍ਰਕਾਸ਼ਕ :
ਧਰਮ ਪ੍ਰਚਾਰ ਕਮੇਟੀ
ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ
ਗੁਰੂ ਗੋਬਿੰਦ ਸਿੰਘ ਭਵਨ,
ਗੁਰਦੁਆਰਾ ਰਕਾਬ ਗੰਜ ਸਾਹਿਬ,
ਨਵੀਂ ਦਿੱਲੀ -110001
ਫੋਨ : 23352286, 23737328, 23737329
ਫੈਕਸ : 23317511

ਛਾਪਕ :
ਗੁਰ ਉਪਦੇਸ਼ ਪ੍ਰਿੰਟਰਜ਼
ਗੁਰੂ ਗ੍ਰੰਥ ਸਾਹਿਬ ਭਵਨ,
ਗੁਰਦੁਆਰਾ ਰਕਾਬ ਗੰਜ ਸਾਹਿਬ,
ਨਵੀਂ ਦਿੱਲੀ-110001

# ਦਸਤਾਰ

ਬੜੀਆਂ ਕੁਰਬਾਨੀਆਂ ਦੇ ਕੇ ਅਤੇ ਆਪਣਾ ਸਰਬੰਸ ਵਾਰ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਖਾਲਸੇ ਨੂੰ ਜੋ ਦਸਤਾਰ ਰੂਪੀ ਸਰਦਾਰੀ ਦਾ ਤਾਜ ਪ੍ਰਦਾਨ ਕਰਕੇ ਉਸਨੂੰ ਅਸੀਸਾਂ ਤੇ ਬਰਕਤਾਂ ਨਾਲ ਨਵਾਜਿਆ ਸੀ ਅੱਜ ਉਹ ਦਸਤਾਰ ਖ਼ਤਰੇ ਵਿੱਚ ਪੈ ਗਈ ਹੈ। ਸਿੱਖੀ ਦੀ ਸ਼ਾਨ ਦੀ ਸੂਚਕ ਇਹ ਦਸਤਾਰ ਬੜੀ ਤੇਜ਼ੀ ਨਾਲ ਅਲੋਪ ਹੋ ਰਹੀ ਹੈ। ਸਿੱਖ ਨੌਜਵਾਨ ਲਾਇਲਮੀ ਕਾਰਨ, ਅਗਿਆਨਤਾ ਜਾਂ ਗੁਮਰਾਹੀ ਕਾਰਨ, ਆਪਣੇ ਗੌਰਵਮਈ ਇਤਿਹਾਸ ਤੋਂ ਅਣਜਾਣ ਹੋਣ ਕਾਰਨ ਜਾਂ ਕਿਸੇ ਆਪਹੁਦਰੀ ਸੋਚ ਕਾਰਨ ਧੜਾ ਧੜ ਕੇਸਾਂ ਦਾ ਅਪਮਾਨ ਕਰ ਰਹੇ ਹਨ ਅਤੇ ਹਰ ਕੋਈ ਜਾਣਦਾ ਹੈ ਕਿ ਕੇਸਾਂ ਦੇ ਵਧਦੇ ਪਤਿਤਪੁਣੇ ਕਰਕੇ ਕੇਸਾਂ ਉੱਤੇ ਸਜਾਈ ਜਾਂਦੀ ਦਸਤਾਰ ਦਾ ਤਾਂ ਕੋਈ ਅਸਤਿਤਵ ਹੀ ਨਹੀਂ ਰਹਿ ਜਾਂਦਾ। ਪਤਿਤਪੁਣੇ ਦੀ ਇਸ ਬੇਰਹਿਮ ਹਨੇਰੀ ਨੇ ਸਦੀਆਂ ਤੋਂ ਖਿੜੇ ਗੁਰਸਿੱਖੀ ਬਾਗ਼ ਨੂੰ ਵੀਰਾਨ ਜਿਹਾ ਕਰ ਦਿੱਤਾ ਹੈ। ਅੱਜ ਤੋਂ 50, 60 ਸਾਲ ਪਹਿਲੇ ਕਿਸੇ ਪਰਿਵਾਰ ਵਿੱਚ ਜੇਕਰ ਕੋਈ ਪਿਓ ਦਾਦਾ ਕੇਸ ਹੀਨ ਹੁੰਦੇ ਸਨ ਤਾਂ ਉਹ ਪੂਰੇ ਤਰੱਦਦ ਕਰਕੇ ਆਪਣੇ ਬੱਚਿਆਂ ਨੂੰ ਸਿੱਖ ਸਜਾ ਕੇ ਉਨ੍ਹਾਂ ਦੀਆਂ ਸਜੀਆਂ ਦਸਤਾਰਾਂ ਤੇ ਮਾਣ ਕਰਦੇ ਹੁੰਦੇ ਸਨ। ਮਾਵਾਂ ਪੁੱਤਰਾਂ ਦੀਆਂ ਦਸਤਾਰਾਂ ਨੂੰ ਚੁੰਮਦੀਆਂ ਨਹੀਂ ਸੀ ਥਕਦੀਆਂ। ਦਸਤਾਰਾਂ ਦੀ ਵਧਦੀ ਸੰਖਿਆ ਸਭ ਪਾਸੇ ਸਿੱਖਾਂ ਦੀ ਸਰਦਾਰੀ ਦਾ ਅਹਿਸਾਸ ਜਗਾਉਂਦੀ ਸੀ। ਕਵੀ ਹਰੀ ਸਿੰਘ 'ਜਾਚਕ' ਇਸ ਸਥਿਤੀ ਨੂੰ ਇਵੇਂ ਕਲਮਬੰਦ ਕਰਦਾ ਹੈ:

***ਦਸਮ ਪਿਤਾ ਨੇ ਬਖਸ਼ੀ ਦਸਤਾਰ ਜਿਹੜੀ, ਸਾਡੇ ਸਿਰਾਂ ਦਾ ਤਾਜ ਏ ਖਾਲਸਾ ਜੀ***
***ਲਹੂ ਭਿਜੇ ਇਤਿਹਾਸ ਤੋਂ ਪਤਾ ਲਗਦੈ, ਸਾਡੀ ਸਿਖੀ ਦਾ ਰਾਜ਼ ਇਹ ਖਾਲਸਾ ਜੀ***
***ਸਾਡੀ ਆਨ ਇਹ ਤਾਂ, ਸਾਡੀ ਸ਼ਾਨ ਇਹੋ, ਸਾਡੀ ਪੰਥਕ ਅਵਾਜ਼ ਇਹ ਖਾਲਸਾ ਜੀ***
***ਕਲ.ਗੀਧਰ ਦੇ ਹੁੰਦੇ ਨੇ ਖਾਸ ਦਰਸ਼ਨ, ਸੋਹਣੇ ਸਜੇ ਹੋਏ ਸਿੰਘ ਸਰਦਾਰ ਵਿਚੋਂ***
***ਲਖਾਂ ਵਿਚੋਂ ਪਛਾਣਿਆ ਜਾਏ ਕੱਲਾ, ਸਰਦਾਰੀ ਬੋਲਦੀ ਦਿਸੇ ਦਸਤਾਰ ਵਿਚੋਂ।***

ਪਰ ਅੱਜ ਘਰ ਵਿੱਚ ਪਿਓ ਦਾਦਾ ਤਾਂ ਦਸਤਾਰਧਾਰੀ ਮਿਲ ਜਾਣਗੇ ਪ੍ਰੰਤੂ ਅੱਗੇ ਉਨ੍ਹਾਂ ਦੀ ਔਲਾਦ ਕੇਸਾਂ ਤੇ ਦਸਤਾਰਾਂ ਪੱਖੋਂ ਗੰਭੀਰ ਪਤਨ ਦਾ ਖਾਕਾ ਪੇਸ਼ ਕਰਦੀ ਹੋਵੇਗੀ। ਸਿੱਖੀ ਲਈ ਇਹ ਖ਼ਤਰੇ ਦੀ ਘੰਟੀ ਹੈ, ਹੋਸ਼ ਨਾਲ ਸੋਚਣ ਤੇ ਠੋਸ ਉਪਰਾਲੇ ਜੁਟਾਣ ਦੀ ਨਾਜ਼ਕ ਘੜੀ ਹੈ। ਸਖ਼ਤ ਅਫਸੋਸ ਤੇ ਚਿੰਤਾ ਦੀ ਗੱਲ ਹੈ ਕਿ ਦੰਗਾ ਫਸਾਦੀ ਫਿਲਮਾਂ, ਫੈਸ਼ਨਪ੍ਰਸਤੀ ਤੇ ਅਧਾਰਤ ਟੀ.ਵੀ. ਪ੍ਰੋਗਰਾਮ ਅਤੇ ਅਧਰਮੀ ਸਾਹਿਤ ਜਿਸ ਵਿੱਚ ਮਾਰ ਧਾੜ ਤੇ ਲੁੱਟ ਘਸੁੱਟ ਤੋਂ ਇਲਾਵਾ ਕੁਝ ਵੀ ਨਹੀਂ, ਸਾਡੀ ਸਮੁੱਚੀ ਨੌਜਵਾਨ ਪੀੜ੍ਹੀ ਨੂੰ ਬੜੀ ਬੇਰਹਿਮੀ ਨਾਲ ਕੁਰਾਹੇ ਪਾ ਰਹੇ ਹਨ ਅਤੇ ਸਮੁੱਚੀ

ਕੌਮ ਇਸ ਨਵੀਂ ਅਰਾਜਕਤਾ ਦੀ ਲਪੇਟ ਵਿੱਚ ਆ ਗਈ ਹੈ। ਪੁਰਾਣੀਆਂ ਕੀਮਤਾਂ ਕਦਰਾਂ ਤਹਿਸ ਨਹਿਸ ਹੋ ਰਹੀਆਂ ਹਨ ਤੇ ਉਹ ਚਜ ਅਚਾਰ ਜਿਸ ਤੇ ਸਿੱਖ ਨੂੰ ਮਾਣ ਹੁੰਦਾ ਸੀ, ਬਸ ਪੁਰਾਣੇ ਸਮਿਆਂ ਦੀ ਕਹਾਵਤ ਹੀ ਬਣ ਕੇ ਰਹਿ ਗਿਆ ਜਾਪਦਾ ਹੈ। ਨਵੇਂ ਯੁਗ ਦੀ ਨਵੀਂ ਸੋਚ ਨੇ ਸਾਡੇ ਵਿੱਚੋਂ ਦਿਆ, ਧਰਮ, ਸੰਤੋਖ, ਸਬਰ, ਪ੍ਰੇਮ-ਪਿਆਰ, ਸਹਿਨਸ਼ੀਲਤਾ ਤੇ ਭਾਈਚਾਰਕ ਭਾਵਨਾਵਾਂ ਦਾ ਮਲੀਆ ਮੇਟ ਜਿਹਾ ਕਰ ਦਿੱਤਾ ਹੈ। ਸਿੱਖ ਨੌਜਵਾਨਾਂ ਵਿੱਚ ਇਸਦਾ ਅਸਰ ਹੋਰ ਵੀ ਘਿਨਾਉਣਾ ਹੋਇਆ ਹੈ। ਕੇਸ ਕਟਵਾਣ, ਨਸ਼ਾ ਕਰਨ, ਜ਼ਰਦਾ ਖਾਣ ਵਰਗੀਆਂ ਭੈੜੀਆਂ ਆਦਤਾਂ ਦੇ ਉਹ ਬੁਰੀ ਤਰ੍ਹਾਂ ਸ਼ਿਕਾਰ ਹੁੰਦੇ ਜਾ ਰਹੇ ਹਨ। ਉਧਰ ਮਾਪਿਆਂ ਨੂੰ ਅੱਯਾਸ਼ੀ ਕਰਨ, ਮਾਇਆ ਬਟੋਰਨ ਜਾਂ ਫਿਰ ਕਿਟੀ ਤੇ ਕਾਕਟੇਲ ਪਾਰਟੀਆਂ ਵਿੱਚ ਮਜ਼ੇ ਲੈਣ ਤੋਂ ਵਿਹਲ ਹੀ ਨਹੀਂ ਜਿਸ ਕਾਰਨ ਬੱਚੇ ਅਣਗੌਲੇ ਹੋ ਕੇ ਵਿਗੜ ਰਹੇ ਹਨ ਤੇ ਮਨ ਮਰਜ਼ੀ ਦੀਆਂ ਸ਼ਰਾਰਤਾਂ ਤੇ ਕੁਰੀਤੀਆਂ ਕਰਦੇ ਹਨ ਜਿਹੜੀਆਂ ਉਨ੍ਹਾਂ ਦੇ ਜੀਵਨ ਦੇ ਹਰ ਪੱਖ ਨੂੰ ਕਲੰਕਤ ਕਰ ਰਹੀਆਂ ਹਨ। ਲਗਦਾ ਹੈ ਸਿੱਖ ਨੌਜਵਾਨ ਪੂਰੀ ਤਰ੍ਹਾਂ ਭਟਕ ਗਿਆ ਹੈ। ਉਹ ਆਪਣੇ ਇਤਿਹਾਸ ਤੇ ਮਾਣਜਨਕ ਵਿਰਸੇ ਤੋਂ ਟੁੱਟ ਗਿਆ ਹੈ ਅਤੇ ਇਸਨੂੰ ਠੀਕ ਮਾਰਗ ਤੇ ਲਿਆਉਣ ਲਈ ਕੀਤੇ ਜਾਣ ਵਾਲੇ ਠੋਸ ਪ੍ਰਯਤਨਾਂ ਸਦਕਾ ਹੀ ਦਸਤਾਰ ਦੇ ਸਤਿਕਾਰ ਦਾ ਪੁਰਾਣਾ ਯੁਗ ਦੋਬਾਰਾ ਪਰਤ ਸਕਦਾ ਹੈ। ਕਿਤਨੀ ਹੈਰਾਨਗੀ ਦੀ ਗੱਲ ਹੈ ਕਿ ਜਿਸ ਦਸਤਾਰ ਨੂੰ ਅੱਜ ਸਿੱਖ ਨੌਜਵਾਨ ਤਲਾਂਜਲੀ ਦੇ ਰਿਹਾ ਹੈ ਉਸਨੂੰ ਸਤਿਕਾਰ ਅਤੇ ਗੌਰਵ ਨਾਲ ਸੀਸ ਤੇ ਸਜਾਉਣ ਲਈ ਸਿੱਖ ਗੁਰੂ ਸਾਹਿਬਾਨ ਅਤੇ ਪੁਰਾਤਨ ਤੇ ਨਵੀਨ ਗੁਰਸਿੱਖਾਂ ਨੂੰ ਬਹੁਤ ਸਾਰੀਆਂ ਕੁਰਬਾਨੀਆਂ ਦੇਣੀਆਂ ਪਈਆਂ ਅਤੇ ਸੰਘਰਸ਼ਾਂ ਵਿੱਚੋਂ ਲੰਘਣਾ ਪਿਆ। ਜੇ ਦਸਤਾਰ ਨਾਲ ਸਬੰਧਤ ਲੰਬੀ ਜੱਦੋ-ਜਹਿਦ ਤੇ ਪੰਛੀ ਝਾਤ ਵੀ ਮਾਰੀ ਜਾਵੇ ਤਾਂ ਪਤਾ ਲੱਗੇਗਾ ਕਿ ਸਿੱਖਾਂ ਨੇ ਆਪਣੇ ਸਿਰਾਂ ਉੱਤੇ ਅਣਖ ਮਾਣ ਨਾਲ ਦਸਤਾਰ ਸਜਾਉਣ ਅਤੇ ਇਸ ਮਾਣ ਨੂੰ ਬਣਾਈ ਰੱਖਣ ਲਈ ਕਿਤਨਾ ਭਾਰਾ ਮੁੱਲ ਤਾਰਿਆ ਹੈ।

*ਅਣਖੀ ਰੂਪ ਦਸਤਾਰ ਦਾ ਵੇਖਣਾ ਜੇ, ਸਿੰਘ ਚਰਖੜੀਆਂ ਦੇ ਉੱਤੇ ਚੜ੍ਹੇ ਵੇਖੋ*
*ਬੰਦਾ ਬਹਾਦਰ ਤੇ ਉਹਦੇ ਸਾਥੀਆਂ ਨੂੰ, ਲਾੜੀ ਮੌਤ ਪਰਨਾਉਣ ਲਈ ਖੜ੍ਹੇ ਵੇਖੋ*
*ਬੰਦ ਬੰਦ ਭਾਵੇਂ ਕਟੇ ਜਾ ਰਹੇ ਨੇ, ਮੁਖੋਂ ਸ਼ਬਦ ਗੁਰਬਾਣੀ ਦੇ ਪੜ੍ਹੇ, ਵੇਖੋ*
*ਕੇਸਾਂ ਸਵਾਸਾਂ ਨਾਲ ਸਿਖੀ ਨਿਭਾਉਣ ਵੇਲੇ, ਤਾਰੂ ਸਿੰਘ ਨੂੰ ਚਾਅ ਅਜ ਚੜ੍ਹੇ ਵੇਖੋ*
*ਸਮੇਂ ਸਮੇਂ ਤੇ ਕਰ ਕਰ ਜ਼ੁਲਮ ਜ਼ਾਲਮ, ਉਪਰੋਂ ਜਿਤੇ ਪਰ ਗਏ ਸਨ ਹਾਰ ਵਿਚੋਂ*
*ਸਿੰਘ ਹੋਏ ਪਰ ਦੂਣ ਸਵਾਏ ਇਧਰ, ਸਰਦਾਰੀ ਬੋਲਦੀ ਦਿਸੀ ਦਸਤਾਰ ਵਿਚੋਂ*

ਮੁ.ਗਲ ਹੁਕਮਰਾਨਾਂ ਦੇ ਕੱਟੜਪੁਣੇ ਨੇ ਇਹ ਫਰਮਾਨ ਜਾਰੀ ਕਰਵਾਇਆ ਕਿ ਦਸਤਾਰ ਸਰਦਾਰੀ ਦਾ ਨਿਸ਼ਾਨ ਹੈ ਇਸ ਲਈ ਇਸਨੂੰ ਕੇਵਲ ਰਾਜ ਕਰਨ ਵਾਲੀ ਕੌਮ ਭਾਵ (ਮੁਸਲਮਾਨ) ਹੀ ਬੰਨ੍ਹ ਸਕਦੀ ਹੈ ਅਤੇ ਇਹ ਵੀ ਹਦਾਇਤ ਹੋਈ ਕਿ ਦਸਤਾਰ ਵਾਲੇ ਦਾ ਗ਼ੈਰ-ਦਸਤਾਰ ਵਾਲੇ ਪੂਰਾ ਪੂਰਾ ਆਦਰ ਮਾਣ ਕਰਨ। ਅਜਿਹਾ ਕਰਕੇ ਮੁ.ਗਲ ਹਾਕਮ ਆਪਣੀ ਗ਼ੈਰ-ਮੁਸਲਮਾਨ ਪਰਜਾ ਦਾ ਮੁਰੇਲ ਗੇਰਨਾ ਚਾਹੁੰਦੇ

ਸੀ। ਉਨ੍ਹਾਂ ਦੇ ਕਥਨ ਅਨੁਸਾਰ ਮੁਸਲਮਾਨ ਜਮਾਂਦਰੂ ਸਰਦਾਰ ਹਨ ਇਸ ਲਈ ਸਿਰ ਤੇ ਦਸਤਾਰ ਰੂਪੀ ਤਾਜ ਪ੍ਰਾਉਣ ਦੇ ਕੇਵਲ ਉਹੀ ਹੱਕਦਾਰ ਹਨ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਦ 1699 ਈ. ਦੀ ਵਿਸਾਖੀ ਤੇ ਖਾਲਸਾ ਸਾਜਿਆ ਤਾਂ ਉਸਨੂੰ ਹਦਾਇਤ ਕੀਤੀ ਗਈ ਕਿ ਉਹ ਆਪਣੇ ਕੇਸਾਂ ਦੀ ਸੰਭਾਲ ਲਈ ਦਸਤਾਰ ਜ਼ਰੂਰ ਸਜਾਏ (ਭਾਵੇਂ ਇਸ ਤੋਂ ਪਹਿਲੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਦੌਰਾਨ ਹੀ ਸਿੱਖਾਂ ਨੇ ਵਿਧੀਪੂਰਵਕ ਦਸਤਾਰਾਂ ਸਜਾ ਕੇ ਮੁਗ਼ਲਾਂ ਦੀ ਬਰਾਬਰੀ ਦਾ ਸਾਹਸ ਦਿਖਾਉਣਾ ਸ਼ੁਰੂ ਕਰ ਦਿੱਤਾ ਸੀ।)। ਇਸ ਤਰ੍ਹਾਂ ਦਸਤਾਰ ਸਿੱਖ ਲਈ ਇਕ ਜ਼ਰੂਰੀ ਧਾਰਮਿਕ ਚਿੰਨ੍ਹ ਬਣ ਗਿਆ। ਇਸ ਚਿੰਨ੍ਹ ਨੂੰ ਸਤਿਕਾਰੀ ਭਾਵਨਾ ਵਿੱਚ ਕਾਇਮ ਰੱਖਣ ਲਈ ਸਿੱਖਾਂ ਨੂੰ ਬੜੀਆਂ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ ਪਰ ਉਨ੍ਹਾਂ ਇਸਦੀ ਮਹੱਤਤਾ ਤੇ ਪਵਿੱਤਰਤਾ ਨੂੰ ਆਂਚ ਨਹੀਂ ਆਉਣ ਦਿੱਤੀ। ਅੱਜ ਤਕ ਵੀ ਸਿੱਖਾਂ ਨੂੰ ਸਿਰਾਂ ਤੇ ਦਸਤਾਰਾਂ ਸਜਾਈ ਰੱਖਣ ਲਈ ਬਦੇਸ਼ਾਂ ਵਿੱਚ ਬਹੁਤ ਤਕਲੀਫ਼ਾਂ ਝੱਲਣੀਆਂ ਪਈਆਂ, ਮੋਰਚੇ ਲਗਾਉਣੇ ਪਏ, ਸੰਘਰਸ਼ ਕਰਨੇ ਪਏ ਪਰ ਗੁਰੂ ਦੇ ਸਿੰਘਾਂ ਨੇ ਹਾਲਾਤਾਂ ਨਾਲ ਸਮਝੌਤਾ ਨਹੀਂ ਕੀਤਾ ਤੇ ਦਸਤਾਰਾਂ ਸਜਾਉਣ ਦੇ ਆਪਣੇ ਧਾਰਮਿਕ ਹੱਕ ਨੂੰ ਸੁਰੱਖਿਅਤ ਕਰਵਾਉਣ ਲਈ ਹਰ ਪ੍ਰਕਾਰ ਦੀ ਕੁਰਬਾਨੀ ਦੇਣੀ ਪ੍ਰਵਾਨ ਕੀਤੀ। ਕੁਝ ਇਕ ਹਵਾਲੇ ਸੰਖੇਪ ਰੂਪ ਵਿੱਚ ਅੰਕਿਤ ਕਰਨ ਨਾਲ ਇਹ ਗੱਲ ਸਪੱਸ਼ਟ ਹੋ ਜਾਵੇਗੀ ਕਿ ਜੇ ਦਸਤਾਰ ਬੰਨ੍ਹਣ ਲਈ ਅਸੀਂ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦੇ ਹਾਂ ਤਾਂ ਇਸਦੀ ਹਸਤੀ ਕਾਇਮ ਰੱਖਣਾ ਸਾਡਾ ਕਿਤਨਾ ਪਵਿੱਤਰ ਫ਼ਰਜ਼ ਬਣਦਾ ਹੈ। ਦਸਤਾਰ ਅਸੀਂ ਤਦ ਹੀ ਬੰਨ੍ਹਾਂਗੇ ਜੇਕਰ ਸਾਡੇ ਕੇਸ ਹੋਣਗੇ ਇਸ ਲਈ ਸਿੱਖਾਂ ਲਈ ਕੇਸਾਂ ਤੇ ਦਸਤਾਰਾਂ ਦਾ ਆਪਸੀ ਰਿਸ਼ਤਾ ਅਨਿੱਖੜਵਾਂ ਤੇ ਅਟੁੱਟ ਹੈ। **ਜੇਕਰ ਕੇਸ ਉਨ੍ਹਾਂ ਲਈ ਗੁਰੂ ਦੀ ਮੋਹਰ ਹਨ ਤਾਂ ਦਸਤਾਰ ਸਿੱਖ ਦੇ ਸੀਸ ਤੇ ਗੁਰੂ ਦੀ ਪਵਿੱਤਰ ਹਸਤੀ ਦਾ ਨਿਸ਼ਾਨ ਸਾਹਿਬ ਹੈ, ਇਹ ਸਿੱਖ ਦੀ ਸਰਦਾਰੀ ਹੈ, ਗੌਰਵ ਹੈ, ਜੀਂਦਾ ਜਾਗਦਾ ਤੇ ਅਣਖੀਲੇ ਇਤਿਹਾਸ ਦਾ ਪਰਮਾਣਕ ਦਸਤਾਵੇਜ਼ ਹੈ, ਸਿੱਖ ਦੀ ਆਨ ਹੈ, ਸ਼ਾਨ ਹੈ, ਈਮਾਨ ਤੇ ਸਤਿਕਾਰ ਹੈ। ਦਸਤਾਰ ਸਿੱਖੀ ਜਲਵੇ ਦੇ ਪ੍ਰਤੱਖ ਦਰਸ਼ਨ-ਦੀਦਾਰੇ ਹਨ ਜਿਸਦੇ ਇਕ ਲੜ ਵਿੱਚੋਂ ਦਿਆ, ਦੂਜੇ ਵਿੱਚੋਂ ਨੇਕੀ ਅਤੇ ਇਮਾਨਦਾਰੀ, ਅਗਲਿਆਂ ਵਿੱਚੋਂ ਫ਼ਰਾਖ਼ਦਿਲੀ ਅਤੇ ਸ਼ੁਭਚਿੰਤਤਾ ਅਤੇ ਅੰਤਲੇ ਵਿੱਚੋਂ ਸੇਵਾ, ਸਿਮਰਨ ਅਤੇ ਸਰਬੱਤ ਦੇ ਭਲੇ ਦੇ ਲਿਸ਼ਕਾਰੇ ਪੈਂਦੇ ਹਨ। ਕਵੀ ਇੰਦਰਜੀਤ ਸਿੰਘ 'ਵਾਸੂ' ਦਾ ਇਸ ਬਾਰੇ ਕਾਵਿਕ ਵਰਨਣ ਦੇਖੋ :**

*ਸਾਬਤ ਸੂਰਤ ਸੁਹਣੀ ਬਖ਼ਸ਼ ਦਿਤੀ, ਆਪ ਗੁਰੂਆਂ ਨੇ ਸਾਬਤ ਕਿਰਦਾਰ ਵਿਚੋਂ*
*ਸਿਖੀ ਚਮਕਦੀ ਤੇਰੀ ਨੁਹਾਰ ਵਿਚੋਂ, ਸਿਖੀ ਬੋਲਦੀ ਤੇਰੀ ਦਸਤਾਰ ਵਿਚੋਂ*

ਸਿੱਖ ਫੌਜੀਆਂ ਨੇ ਅੱਜ ਤੋਂ ਸੌ ਸਵਾ ਸੌ ਸਾਲ ਪਹਿਲੇ ਦਸਤਾਰ ਦੀ ਮਹੱਤਤਾ ਦਾ ਜੋ ਇਤਿਹਾਸ ਸਿਰਜਿਆ ਹੈ ਉਹ ਪਾਠਕਾਂ ਦੀ ਨਜ਼ਰ ਕਰਨ ਦਾ ਮਾਣ ਲੈਂਦੇ ਹਾਂ। ਬ੍ਰਿਟਿਸ਼ ਇੰਮਪੀਰੀਅਲ ਵਾਰ ਮਿਊਜ਼ੀਅਮ ਲੰਡਨ ਨੂੰ ਜਦ ਇਹ ਲੇਖਕ ਤਿੰਨ ਦਹਾਕੇ ਪਹਿਲੇ ਵੇਖ ਰਿਹਾ ਸੀ ਤਾਂ ਉਸ ਵਿਚ ਇਕ ਝਾਕੀ ਅਜਿਹੀ ਵੀ ਵੇਖਣ ਨੂੰ

ਮਿਲੀ ਜਿਸ ਵਿੱਚ ਪੂਰੇ ਕੱਦ ਦੇ ਅਤੇ ਪੂਰੀ ਤਰ੍ਹਾਂ ਲੈਸ ਸਿੱਖ ਫੌਜੀ, ਅੰਗਰੇਜ਼ ਫੌਜੀਆਂ ਨਾਲ ਰਲ ਕੇ ਅਫ਼ਗਾਨਾਂ ਵਿਰੁੱਧ ਜੰਗ ਕਰਦੇ ਦਿਖਾਏ ਜਾ ਰਹੇ ਸਨ। ਅੰਗਰੇਜ਼ਾਂ ਦੇ ਸਿਰਾਂ ਤੇ ਗੋਲੀਆਂ ਅਤੇ ਬੰਬਾਂ ਤੋਂ ਬਚਣ ਲਈ ਲੋਹ ਟੋਪ ਸਨ ਪਰ ਸਿੱਖਾਂ ਦੇ ਸਿਰਾਂ ਤੇ ਕੇਵਲ ਦਸਤਾਰਾਂ ਹੀ ਸਨ। ਜਦ ਲੇਖਕ ਨੇ ਅਜਾਇਬ ਘਰ ਦੇ ਇੰਚਾਰਜ ਤੋਂ ਪੁੱਛਿਆ ਕਿ ਕੀ ਸਿੱਖਾਂ ਨੇ ਆਪਣੀਆਂ ਦਸਤਾਰਾਂ ਤੇ ਲੋਹ ਟੋਪ ਪਾਉਣ ਤੋਂ ਇਨਕਾਰ ਕੀਤਾ ਸੀ ਜਾਂ ਉਹਨਾਂ ਨੂੰ ਇਹ ਲੋਹ ਟੋਪ ਦਿੱਤੇ ਹੀ ਨਹੀਂ ਗਏ ਤਾਂ ਅਜਾਇਬ ਘਰ ਦੇ ਇਕ ਜ਼ਿੰਮੇਵਾਰ ਵਿਅਕਤੀ ਨੇ ਇਸ ਨੁਕਤੇ ਤੇ ਰੌਸ਼ਨੀ ਪਾਉਂਦਿਆਂ ਦੱਸਿਆ ਕਿ ਸਿੱਖਾਂ ਨੂੰ ਅੰਗਰੇਜ਼ ਹਾਕਮਾਂ ਵਲੋਂ ਹਦਾਇਤ ਕੀਤੀ ਗਈ ਸੀ ਕਿ ਉਹ ਸਿਰਾਂ ਤੇ ਲੋਹ ਟੋਪ ਪਾ ਲੈਣ ਕਿਉਂਕਿ ਪਹਾੜੀ ਇਲਾਕਾ ਹੋਣ ਕਾਰਨ ਗੋਲੀਆਂ ਤੇ ਬੰਬ ਪਹਾੜੀਆਂ ਉੱਤੋਂ ਵੀ ਵਰ੍ਹਦੇ ਹਨ ਜੋ ਸਿਰਾਂ ਵਿੱਚ ਲੱਗਣ ਤੇ ਫੌਜੀ ਦੀ ਮੌਤ ਹੋ ਸਕਦੀ ਹੈ। ਪਰ ਸਿੱਖਾਂ ਨੇ ਮੌਤ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਜੰਗ ਵਿੱਚ ਲੋਹ ਟੋਪ ਪਾਉਣਾ ਕੇਸਾਂ ਤੇ ਦਸਤਾਰ ਦੀ ਬੇਅਦਬੀ ਸਮਝਿਆ। ਅੰਗਰੇਜ਼ਾਂ ਨੇ ਇਸ ਗੱਲ ਨੂੰ ਹੋਰ ਢੰਗ ਨਾਲ ਸਿੱਖਾਂ ਸਾਹਮਣੇ ਪੇਸ਼ ਕਰਦਿਆਂ ਹੋਇਆਂ ਲੋਹ ਟੋਪ ਪਾਉਣ ਦੀ ਪ੍ਰੋੜ੍ਹਤਾ ਵਿੱਚ ਕਿਹਾ ਕਿ ਲੋਹ ਟੋਪ ਨਾ ਪਾਉਣ ਕਾਰਨ ਇਸ ਪਹਾੜੀ ਇਲਾਕੇ ਵਿੱਚ ਕਾਫ਼ੀ ਮਾਤਰਾ ਵਿੱਚ ਸਿੱਖ ਫੌਜੀ ਮਰ ਰਹੇ ਹਨ ਤੇ ਸਰਕਾਰ ਪਾਸ ਇਨ੍ਹਾਂ ਦੇ ਪਰਿਵਾਰਾਂ ਨੂੰ ਪੈਨਸ਼ਨ ਦੇਣ ਲਈ ਮੁਨਾਸਬ ਧਨ ਮੌਜੂਦ ਨਹੀਂ। ਇਸਦੇ ਉੱਤਰ ਵਿੱਚ ਸਿੱਖ ਫੌਜੀਆਂ ਨੇ ਅੰਗਰੇਜ਼ ਅਧਿਕਾਰੀਆਂ ਨੂੰ ਲਿਖ ਕੇ ਦੇ ਦਿੱਤਾ ਕਿ ਉਹ ਸਰਬ ਸੰਮਤੀ ਨਾਲ ਵਚਨ ਕਰਦੇ ਹਨ ਕਿ ਜੇਕਰ ਉਨ੍ਹਾਂ ਦੇ ਸਿਰਾਂ ਵਿੱਚ ਗੋਲੀਆਂ ਲੱਗਣ ਕਾਰਨ ਉਨ੍ਹਾਂ ਦੀ ਮੌਤ ਹੋ ਜਾਵੇ ਤਾਂ ਉਹ ਪੈਨਸ਼ਨ ਕਲੇਮ ਕਰਨ ਦੇ ਹੱਕਦਾਰ ਨਹੀਂ ਹੋਣਗੇ ਪਰ ਉਹ ਕਿਸੇ ਹਾਲਤ ਵਿੱਚ ਵੀ ਇਹ ਬਰਦਾਸ਼ਤ ਨਹੀਂ ਕਰ ਸਕਦੇ ਕਿ ਉਨ੍ਹਾਂ ਦੇ ਸਿਰਾਂ ਤੇ ਸਜੀਆਂ ਦਸਤਾਰਾਂ ਉੱਤੇ ਲੋਹ ਟੋਪ ਪਾਏ ਜਾਣ ਕਿਉਂਕਿ ਉਨ੍ਹਾਂ ਲਈ ਗੁਰੂ ਦੀਆਂ ਹਦਾਇਤਾਂ ਤੇ ਚੱਲਣਾ ਜ਼ਿੰਦਗੀ ਨਾਲੋਂ ਵਧ ਪਿਆਰਾ ਤੇ ਕੀਮਤੀ ਹੈ। ਦਸਤਾਰ ਦੀ ਮਹੱਤਤਾ ਅਤੇ ਸਨਮਾਨ ਵਿੱਚ ਇਸ ਤੋਂ ਵਧ ਹੋਰ ਕੀ ਗੱਲ ਹੋ ਸਕਦੀ ਹੈ? ਆਫਰੀਨ ਹੈ ਉਨ੍ਹਾਂ ਸਿੱਖਾਂ ਤੇ ਜਿਨ੍ਹਾਂ ਨੇ ਧਾਰਮਿਕ ਸ਼ਰਧਾ ਅਤੇ ਭਰਵੇਂ ਜਜ਼ਬੇ ਨਾਲ ਦਸਤਾਰ ਦੀ ਸ਼ਾਨ ਬਰਕਰਾਰ ਰੱਖੀ ਤੇ ਹਰ ਸਥਿਤੀ ਵਿੱਚ ਇਸਦੀ ਹਸਤੀ ਨੂੰ ਪੂਰਾ ਪੂਰਾ ਮਾਣ ਬਖ਼ਸ਼ਿਆ। 'ਵਾਸੂ' ਅਨੁਸਾਰ :

*ਦਸਤਾਰ ਬਖਸ਼ਦੀ ਰੂਹ ਦੀ ਪਾਤਸ਼ਾਹੀ, ਜਲਵਾ ਏਸ ਵਿਚ ਸ਼ਾਹਾਂ ਦੇ ਤਾਜ ਦਾ ਏ।*
*ਇਹ ਤੋਹਫ਼ਾ ਏ ਸ਼ਾਹਾਂ ਦੇ ਸ਼ਹਿਨਸ਼ਾਹ ਦਾ, ਇਹ ਦਾਨ 'ਗਰੀਬ ਨਿਵਾਜ' ਦਾ ਏ।*
*ਭਗਤੀ ਸ਼ਕਤੀ ਦਾ ਬਣੀ ਹੈ ਇਹ ਸੰਗਮ, ਰੂਪ ਏਸ ਦਾ ਯੋਗ ਤੇ ਰਾਜ ਦਾ ਏ।*
*ਇਹ ਵੇਸ ਹੈ ਸੂਰਮੇ ਤੇ ਫਕਰਾਂ ਦਾ, ਇਹ ਤੇਜ ਅਨੋਖਾ ਸਿਰਤਾਜ ਦਾ ਏ।*
*ਹਕ, ਸਚ, ਨਿਆਂ ਦੀ ਇਹ ਜ਼ਾਮਨ, ਸਾਫ਼ ਗੋਈ ਦੀ ਅਲੰਬਰਦਾਰ ਹੈ ਇਹ।*
*ਇਹ ਪਗ ਫਕੀਰਾਂ ਦਾ ਮਰਤਬਾ ਹੈ, ਅਤੇ ਸਿੰਘਾਂ ਦਾ ਸੁਚਾ ਸ਼ਿੰਗਾਰ ਹੈ ਇਹ।*

ਅਜਿਹੇ ਮਾਣ ਸਤਿਕਾਰ ਤੇ ਗੌਰਵਮਈ ਇਤਿਹਾਸ ਦੀ ਮਾਲਕ ਦਸਤਾਰ ਦੀ ਚੜ੍ਹਤ ਬਣਾਈ ਰਖਣ ਲਈ ਸੰਖੇਪ ਵਿਚ ਇਕ ਹੋਰ ਘਟਨਾ ਨਿਮਨ ਅਨੁਸਾਰ ਅੰਕਤ ਕੀਤੀ

ਜਾਂਦੀ ਹੈ ਜਿਸਨੂੰ ਪੜ੍ਹ ਕੇ ਸਾਡੇ ਪੰਜਾਬੀ ਬੱਚਿਆਂ ਨੂੰ ਅਵੱਸ਼ ਹੀ ਖੁਸ਼ੀ ਹੋਵੇਗੀ ਅਤੇ ਉਨ੍ਹਾਂ ਅੰਦਰ ਵੀ ਦਸਤਾਰ ਸਜਾਉਣ ਅਤੇ ਇਸਦੀ ਪੂਰੀ ਮਰਿਆਦਾ ਨਾਲ ਸਾਂਭ ਸੰਭਾਲ ਕਰਨ ਦਾ ਇਕ ਵਿਸ਼ੇਸ਼ ਚਾਅ ਉਤਪੰਨ ਹੋਵੇਗਾ।

ਇੰਗਲੈਂਡ ਦੇ ਇਕ ਸ਼ਹਿਰ ਵੁਲਵਰਹੈਂਪਟਨ ਵਿਖੇ ਪੜ੍ਹਦੇ ਇਕ ਸਿੱਖ ਬੱਚੇ ਕੁਲਵਿੰਦਰ ਸਿੰਘ ਨੂੰ 1977-78 ਵਿੱਚ ਸਕੂਲ ਵਿੱਚੋਂ ਇਸ ਲਈ ਕੱਢ ਦਿੱਤਾ ਗਿਆ ਕਿਉਂਕਿ ਉਸਨੇ ਸਕੂਲ ਦੀ ਵਰਦੀ ਦੇ ਨਾਲ ਨਾਲ ਸਿਰ ਤੇ ਦਸਤਾਰ ਸਜਾਈ ਹੋਈ ਸੀ ਜਿਹੜੀ ਸਕੂਲ ਅਧਿਕਾਰੀਆਂ ਅਨੁਸਾਰ ਵਰਦੀ ਦੀ ਸ਼ੋਭਾ ਵਿਗਾੜਦੀ ਸੀ। ਬੱਚੇ ਨੇ ਹੈੱਡਮਾਸਟਰ ਨੂੰ ਬੇਨਤੀ ਕੀਤੀ ਕਿ ਸਕੂਲ ਵਲੋਂ ਨਿਸ਼ਚਿਤ ਸਾਰੀ ਵਰਦੀ ਉਸਨੇ ਪਾਈ ਹੋਈ ਹੈ ਅਤੇ ਨਾਲ ਹੀ ਹੈੱਡਮਾਸਟਰ ਤੋਂ ਕਿਤੇ ਉੱਚੇ ਤੇ ਪਵਿੱਤਰ ਗੁਰੂ ਦੇ ਹੁਕਮ ਦੇ ਤਾਬੇ ਉਸਨੇ ਗੁਰੂ ਵਲੋਂ ਨਿਰਧਾਰਿਤ ਵਰਦੀ ਭਾਵ ਦਸਤਾਰ ਤੇ ਕੇਸ ਵੀ ਸਜਾਏ ਹੋਏ ਹਨ ਜਿਸ ਤੇ ਹੈੱਡਮਾਸਟਰ ਸਾਹਿਬ ਨੂੰ ਇਤਰਾਜ਼ ਨਹੀਂ ਹੋਣਾ ਚਾਹੀਦਾ। ਪਰ ਹੈੱਡਮਾਸਟਰ ਨੇ 6ਵੀਂ ਵਿੱਚ ਪੜ੍ਹਦੇ ਇਸ ਬੱਚੇ ਦੀ ਕੋਈ ਗੱਲ ਨਾ ਸੁਣੀ ਤੇ ਪੂਰੀ ਤਰ੍ਹਾਂ ਸਕੂਲੀ ਵਰਦੀ ਨਾ ਪਾਉਣ ਦੇ ਦੋਸ਼ ਹੇਠ ਉਸਨੂੰ ਸਕੂਲੋਂ ਕੱਢ ਦਿੱਤਾ। ਬੱਚਾ ਚੁਪਚਾਪ ਕਲਾਸ ਵਿੱਚੋਂ ਬਾਹਰ ਆਇਆ, ਇੱਕ ਗੱਤੇ ਤੇ ਆਪਣੇ ਸਕੂਲ-ਨਿਕਾਲੇ ਦਾ ਸੰਖੇਪ ਵਰਨਣ ਲਿਖਕੇ ਗੱਤਾ ਛਾਤੀ ਤੇ ਬੰਨ੍ਹਿਆ ਅਤੇ ਬਸਤਾ ਗੱਲ ਵਿੱਚ ਪਾ ਕੇ ਸਕੂਲ ਦੇ ਬਾਹਰ ਸੜਕ ਦੇ ਕੰਢੇ ਤੇ ਸਤਿਆਗ੍ਰਹਿ ਕਰਨ ਹਿਤ ਖੜਾ ਹੋ ਗਿਆ। ਸਕੂਲ ਵਿੱਚ ਛੁੱਟੀ ਹੋ ਗਈ ਪਰ ਬੱਚਾ ਉੱਥੇ ਹੀ ਟਿਕਿਆ ਰਿਹਾ। ਲੰਘਦੇ ਪਲੰਘਦੇ ਲੋਕੀ ਉਸਨੂੰ ਵੇਖਦੇ, ਸਤਿਆਗ੍ਰਹਿ ਦਾ ਕਾਰਨ ਪੁੱਛਦੇ ਤੇ ਉਸਦੇ ਜਵਾਬ ਨੂੰ ਪੁਰਅਸਰ ਮੰਨਦੇ ਹੋਏ ਹੈੱਡਮਾਸਟਰ ਨੂੰ ਬੁਰਾ ਭਲਾ ਕਹਿਣ ਲਗ ਜਾਂਦੇ। ਗੱਲ ਸਰਕਾਰ ਦੇ ਨੋਟਿਸ ਵਿੱਚ ਲਿਆਂਦੀ ਗਈ। ਅਗਲੇ ਦਿਨ ਸਿੱਖਿਆ ਵਿਭਾਗ ਦਾ ਇਕ ਵੱਡਾ ਅਫਸਰ ਕੁਲਵਿੰਦਰ ਸਿੰਘ ਕੋਲ ਆਇਆ ਜਿਹੜਾ ਸਾਰੀ ਰਾਤ ਸਰਦੀ ਵਿੱਚ ਠਠੰਬਰਦਾ ਰਿਹਾ ਪਰ ਆਪਣੇ ਮੋਰਚੇ ਤੇ ਡਟਿਆ ਰਿਹਾ। ਉਸ ਅਧਿਕਾਰੀ ਨੇ ਬੱਚੇ ਦੀ ਸਾਰੀ ਵਿਥਿਆ ਸੁਣਨ ਉਪਰੰਤ ਉਸ ਨੂੰ ਕੇਸਾਂ ਅਤੇ ਦਸਤਾਰ ਨਾਲ ਸਕੂਲ ਆਉਣ ਦੀ ਆਗਿਆ ਦੇ ਕੇ ਸਕੂਲ ਵਿੱਚ ਦੋਬਾਰਾ ਦਾਖਲ ਕਰਨ ਦੇ ਸਕੂਲ ਅਧਿਕਾਰੀਆਂ ਨੂੰ ਆਦੇਸ਼ ਦਿੱਤੇ ਤੇ ਇਸ ਤਰ੍ਹਾਂ ਸਾਰੇ ਇੰਗਲੈਂਡ ਨੂੰ ਕੰਨ ਹੋ ਗਏ ਕਿ ਸਿੱਖ ਲਈ ਦਸਤਾਰ ਅਤੇ ਕੇਸ ਕਿਤਨੇ ਮਹੱਤਵਪੂਰਣ ਅਤੇ ਜ਼ਰੂਰੀ ਹਨ ਜਿਨ੍ਹਾਂ ਨੂੰ ਸਿਖ ਕਿਸੇ ਹਾਲਤ ਵਿੱਚ ਨਹੀਂ ਛੱਡ ਸਕਦਾ।

*ਸਾਡਾ ਸਾਰਾ ਇਤਿਹਾਸ ਦਸਤਾਰ ਦਾ ਏ, ਵੈਰੀ ਸਦਾ ਹੀ ਸਾਨੂੰ ਵੰਗਾਰਦੇ ਰਹੇ।*
*ਰਹਿਣ ਦੇਣਾ ਨਹੀਂ ਅਸੀਂ ਕੋਈ ਪੱਗ ਵਾਲਾ, ਉਹ ਹੁਕਮ ਤੇ ਹੁਕਮ ਹੀ ਚਾੜ੍ਹਦੇ ਰਹੇ।*
*ਸਾਡੇ ਸਿਰਾਂ ਦਾ ਸਦਾ ਮੁਲ ਪਾ ਕੇ, ਝਾੜੀ ਝਾੜੀ ਵਿਚ ਸਾਨੂੰ ਭਾਲਦੇ ਰਹੇ।*
*ਰਹੇ ਘਰ ਸਾਡੇ ਘੋੜੇ-ਕਾਠੀਆਂ 'ਤੇ, ਅਸੀਂ ਔਖੇ ਤੋਂ ਔਖਾ ਕਾਜ ਕੀਤਾ।*
*ਪਸ਼ੌਰ, ਬਨੂੰ, ਕੁਹਾਟ, ਕਸ਼ਮੀਰ ਤਾਂਈ, ਸਾਡੀ ਏਸ ਦਸਤਾਰ ਨੇ ਰਾਜ ਕੀਤਾ।*

ਕਵੀ 'ਵਾਸੂ' ਵਲੋਂ ਪ੍ਰਗਟਾਈ ਉਪਰੋਕਤ ਸਥਿਤੀ ਨੂੰ 'ਜਾਚਕ' ਆਪਣੇ ਢੰਗ

ਵਿੱਚ ਇਵੇਂ ਬਿਆਨ ਕਰਦਾ ਹੈ:

*ਸਾਹਵੇਂ ਤਕ ਕੇ ਦੁਖ ਮੁਸੀਬਤਾਂ ਨੂੰ, ਦਿਲ ਕਦੇ ਨਾ ਛਡਿਆ ਖਾਲਸੇ ਨੇ*
*ਇਸ ਵੱਲ ਜਿਸ ਦੇਖਿਆ ਅੱਖ ਕੈੜੀ, ਫਸਤਾ ਉਸੇ ਦਾ ਵਢਿਆ ਖਾਲਸੇ ਨੇ*
*ਇਹਦੇ ਰਾਹ 'ਚ ਕੰਡੇ ਸੀ ਜਿਸ ਬੀਜੇ, ਕੰਡਾ ਉਸੇ ਦਾ ਕਢਿਆ ਖਾਲਸੇ ਨੇ*
*ਲਾਲ ਕਿਲ੍ਹੇ ਤੋਂ ਕਿਲ੍ਹਾ ਜਮਰੌਦ ਤੀਕਰ, ਝੰਡਾ ਕੇਸਰੀ ਗਡਿਆ ਖਾਲਸੇ ਨੇ*
*ਧੁੰਮਾਂ ਪਈਆਂ ਸਨ ਸ਼ੇਰੇ ਪੰਜਾਬ ਦੀਆਂ, ਸਿਖੀ ਝਲਕੀ ਸੀ 'ਨਲੂਏ' ਸਰਦਾਰ ਵਿਚੋਂ*
*ਕੋਨੇ ਕੋਨੇ 'ਚ ਉਦੋਂ ਸੰਸਾਰ ਅੰਦਰ, ਸਰਦਾਰੀ ਬੋਲਦੀ ਦਿਸੀ ਦਸਤਾਰ ਵਿਚੋਂ*

ਆਓ ਦਸਤਾਰ ਸਜਾਅ ਕੇ ਸਿਰ ਢੱਕਣ ਦੀ ਇਕ ਮਾਣਜਨਕ ਘਟਨਾ ਦਾ ਸੰਖੇਪ ਜਿਹਾ ਵਰਨਣ ਹੋਰ ਜਾਣੀਏ ਜਿਹੜੀ ਦਸਤਾਰ ਦੀ ਸ਼ਾਨ ਬਣਾਈ ਰੱਖਣ ਲਈ ਇਕ ਮੀਲ ਪੱਥਰ ਦਾ ਸਥਾਨ ਰੱਖਦੀ ਹੈ। 23.12.82 ਦੀ ਲਾਸ ਐਂਜਲਸ ਟਾਈਮਜ਼ ਅਖ਼ਬਾਰ ਵਿੱਚ ਅਮਰੀਕਨ ਸਜੇ ਸਿੱਖ, ਗੁਰੂ ਸੰਤ ਸਿੰਘ ਖਾਲਸਾ ਦੀ ਇਕ ਬਹੁਤ ਵੱਡੀ ਰਿਪੋਰਟ ਛਪੀ ਹੈ ਜਿਸ ਵਿੱਚ ਉਸਨੇ ਦਲੀਲਾਂ ਨਾਲ ਮੰਗ ਕੀਤੀ ਕਿ ਅਮਰੀਕਾ ਵਰਗੇ ਲੋਕਤੰਤਰੀ ਤੇ ਖੁਲ੍ਹਦਿਲੇ ਦੇਸ਼ ਵਿੱਚ ਧਰਮ ਦੇ ਆਧਾਰ ਤੇ ਕਿਸੇ ਸ਼ਹਿਰੀ ਨਾਲ ਵਿਤਕਰਾ ਨਹੀਂ ਸ਼ੋਭਦਾ। ਕਲਾਰਕ ਐਲਨ ਹੈਰਿਸ ਤੋਂ ਗੁਰੂ ਸੰਤ ਸਿੰਘ ਸਜੇ ਇਸ ਨੌਜਵਾਨ ਗੁਰਸਿੱਖ ਨੇ ਕਿਹਾ ਕਿ ਉਹ ਅਮਰੀਕਨ ਫੌਜ ਵਿੱਚ ਭਰਤੀ ਹੋ ਕੇ ਦੇਸ਼ ਦੀ ਸੇਵਾ ਕਰਨਾ ਚਾਹੁੰਦਾ ਹੈ ਅਤੇ ਉਸਦਾ ਨਵਾਂ ਧਰਮ ਇਸ ਖੇਤਰ ਵਿੱਚ ਉਸਨੂੰ ਪਹਿਲੇ ਨਾਲੋਂ ਵਧ ਸ਼ਕਤੀਸ਼ਾਲੀ ਬਣਾਉਂਦਾ ਹੈ। ਇਤਿਹਾਸ ਦੱਸਦਾ ਹੈ ਕਿ ਸਿੱਖਾਂ ਵਰਗਾ ਸੂਰਮਾ ਕੋਈ ਨਹੀਂ ਅਤੇ ਸਾਰੀ ਦੁਨੀਆ ਫਖਰ ਨਾਲ ਇਨ੍ਹਾਂ ਨੂੰ 'ਜਮਾਂਦਰੂ ਫੌਜੀ' ਕਹਿੰਦੀ ਹੈ। ਹੈਰਿਸ ਕਹਿੰਦਾ ਹੈ ਕਿ ਮੇਰਾ ਦੇਸ਼ ਤੇ ਮੇਰਾ ਧਰਮ ਮੇਰੀ ਸ਼ੁਭ ਇੱਛਾ ਦੀ ਪੂਰਤੀ ਵਿੱਚ ਮੇਰੇ ਮਦਦਗਾਰ ਹੋਣੇ ਚਾਹੀਦੇ ਹਨ ਤੇ ਕਿਸੇ ਵੀ ਹਾਲਤ ਵਿੱਚ ਉਹ ਦੋਨੋਂ ਟਕਰਾਅ ਵਿੱਚ ਨਹੀਂ ਖੜਨੇ ਚਾਹੀਦੇ ਕਿਉਂਕਿ ਦੋਨੋਂ ਮੇਰੀ ਬਿਹਤਰੀ ਚਾਹੁੰਦੇ ਹਨ। ਉਸਨੇ ਅਮਰੀਕਨ ਫੌਜੀ ਅਫਸਰਾਂ ਦੀ ਇਸ ਰਿਪੋਰਟ ਦਾ ਖੰਡਨ ਕੀਤਾ ਕਿ ਜੰਗ ਵਿੱਚ ਦੁਸ਼ਮਣ ਵਲੋਂ ਗੈਸ ਵਰਤੇ ਜਾਣ ਦੀ ਸੂਰਤ ਵਿੱਚ ਪਗੜੀ ਅਤੇ ਦਾਹੜੀ ਉੱਤੇ ਗੈਸ ਮਾਸਕ (ਬੋਕਾ) ਠੀਕ ਨਹੀਂ ਬੰਨ੍ਹਿਆ ਜਾ ਸਕਦਾ। ਇਸ ਲਈ ਪਗੜੀ ਦਾਹੜੀ ਵਾਲੇ ਸਿੱਖਾਂ ਦਾ ਫੌਜ ਵਿੱਚ ਭਰਤੀ ਹੋਣਾ ਠੀਕ ਨਹੀਂ। ਗੁਰੂ ਸੰਤ ਸਿੰਘ ਨੇ ਕਿਹਾ ਕਿ ਜੇਕਰ ਅਜਿਹਾ ਹੁੰਦਾ ਹੈ ਤਾਂ ਇਸ ਵਿੱਚ ਬੋਕੇ ਦਾ ਕਸੂਰ ਹੈ ਪਗੜੀ ਦਾਹੜੀ ਦਾ ਨਹੀਂ। ਅਜਿਹੇ ਮਾਸਕ ਬਣਨੇ ਚਾਹੀਦੇ ਹਨ ਜੋ ਸਾਡੀਆਂ ਲੋੜਾਂ ਦੇ ਯੋਗ ਹੋਣ। ਉਸਦੀ ਇਸ ਦਲੀਲ ਨੂੰ ਬੜਾ ਜਾਇਜ਼ ਤੇ ਵਜ਼ਨੀ ਸਮਝਿਆ ਗਿਆ।

ਗੌਰਮਿੰਟ ਨੇ ਫਿਰ ਢੁਚਰ ਡਾਹੀ ਕਿ ਮਾਸਕ ਪਾ ਕੇ ਚੰਗੀ ਤਰ੍ਹਾਂ ਦੌੜਿਆ ਨਹੀਂ ਜਾ ਸਕਦਾ ਤੇ ਇਸ ਤਰ੍ਹਾਂ ਬਿਪਤਾ ਦੀ ਘੜੀ ਵਿੱਚ ਦਸਤਾਰਧਾਰੀ ਵਿਅਕਤੀ ਦੀ ਜਾਨ ਨੂੰ ਖਤਰਾ ਹੋ ਸਕਦਾ ਹੈ। ਇਸ ਦਲੀਲ ਨੂੰ ਅਮਲੀ ਰੂਪ ਵਿੱਚ ਨਕਾਰਨ ਲਈ ਇਕ ਸਿੱਖ ਸਾਰਜੰਟ ਕਿਰਨ ਬੀਰ ਸਿੰਘ ਗਰੇਵਾਲ ਨੇ ਫੌਜ ਨੂੰ ਚੈਲੰਜ ਕੀਤਾ। ਉਸਨੇ ਮਾਸਕ ਪਾ ਕੇ ਡੰਡ ਬੈਠਕਾਂ ਕੱਢੀਆਂ ਅਤੇ 2 ਮੀਲ ਦੀ ਬਹੁਤ ਤੇਜ਼ ਦੌੜ ਲਾਈ ਤੇ

5000 ਫੌਜੀਆਂ ਵਿੱਚੋਂ ਫਸਟ ਆਇਆ ਤੇ ਸਭ ਤੋਂ ਤੇਜ਼ ਦੌੜਾਕ ਘੋਸ਼ਤ ਹੋਇਆ। ਇਸ ਸਾਰੀ ਕਾਰਵਾਈ ਵਿੱਚ ਨਾ ਉਸਦਾ ਮਾਸਕ ਡਿੱਗਾ ਤੇ ਨਾ ਹੀ ਪਗੜੀ।

ਹੋਰ ਕੋਈ ਚਾਰਾ ਨਾ ਸੁਝਦਾ ਦੇਖ ਕੇ ਹਾਲਤ ਨੂੰ ਆਪਣੇ ਪੱਖ ਵਿੱਚ ਕਰਨ ਲਈ ਫੌਜੀਆਂ ਨੇ ਕਲਾਰਕ ਦੇ ਪਿਤਾ ਤਕ ਵੀ ਰਸਾਈ ਕੀਤੀ ਜਿਸਨੇ ਕਿਹਾ ਕਿ ਇਹ ਠੀਕ ਹੈ ਕਿ ਸ਼ੁਰੂ ਸ਼ੁਰੂ ਵਿੱਚ ਉਹ ਆਪਣੇ ਪੁੱਤਰ ਦੇ ਨਵੇਂ ਧਰਮ ਨਾਲ ਸਹਿਮਤ ਨਹੀਂ ਸੀ ਪਰ ਜਦ ਉਸਨੇ ਆਪਣੇ ਪੁੱਤਰ ਦੇ ਨਵੇਂ ਧਰਮ ਗ੍ਰਹਿਣ ਕਰਨ ਨਾਲ ਉਸ ਵਿੱਚ ਹਰ ਲਿਹਾਜ਼ ਨਾਲ ਵਧੀਆ ਪਰਵਰਤਣ ਦੇਖਿਆ ਤਾਂ ਉਹ ਖੁਸ਼ ਹੋਇਆ ਕਿ ਉਸਦੇ ਪੁੱਤਰ ਨੇ ਸਿੱਖ ਸਜ ਕੇ ਬਹੁਤ ਹੀ ਚੰਗਾ ਕੀਤਾ ਹੈ। ਸਿੱਖਾਂ ਦਾ ਇਤਿਹਾਸ ਬੜਾ ਸੂਰਬੀਰ ਇਤਿਹਾਸ ਹੈ ਤੇ ਉਸ ਵਿਰਸੇ ਕਰਕੇ ਉਸਦਾ ਪੁੱਤਰ ਬੇਹਤਰੀਨ ਫੌਜੀ ਬਣ ਸਕਦਾ ਹੈ। ਉਸਨੇ ਇਸ ਤੋਂ ਵੀ ਵਧ ਅੱਗੇ ਹੋਰ ਕਿਹਾ ਕਿ ਸਾਨੂੰ ਇਸ ਗੱਲ ਵਲ ਵਧੇਰੇ ਧਿਆਨ ਦੇਣਾ ਚਾਹੀਦਾ ਹੈ ਕਿ ਸਾਨੂੰ ਸਮਰਪਿਤ ਭਾਵਨਾ ਨਾਲ ਭਰਪੂਰ ਦੇਸ਼ ਰੱਖਿਅਕ ਫੌਜੀ ਚਾਹੀਦਾ ਹੈ ਨਾ ਕਿ ਇਸ ਗੱਲ ਵਿੱਚ ਹੀ ਵਿਅਰਥ ਸਮਾਂ ਗਵਾਉਣਾ ਚਾਹੀਦਾ ਹੈ ਕਿ ਉਸਦੀ ਦਾਹੜੀ ਅਤੇ ਚਿੱਟੀ ਪਗੜੀ ਕਿਉਂ ਹੈ? ਇਸ ਲਈ ਫੌਜ ਅਤੇ ਅਮਰੀਕਨ ਸਰਕਾਰ ਦੋਹਾਂ ਨੂੰ ਇਨ੍ਹਾਂ ਲਾਈਨਾਂ ਤੇ ਸੋਚਣਾ ਚਾਹੀਦਾ ਹੈ ਜੋ ਜਾਇਜ਼ ਹੈ। ਇਸ ਬਿਨਾ ਤੇ ਗੁਰੂ ਸੰਤ ਸਿੰਘ ਨੂੰ ਦਸਤਾਰ ਸਹਿਤ ਫੌਜ ਵਿੱਚ ਦਾਖ਼ਲਾ ਮਿਲ ਗਿਆ ਤੇ ਇਵੇਂ ਅਮਰੀਕਾ, ਕੈਨੇਡਾ ਵਿੱਚ ਹੋਰ ਸਿੰਘ ਵੀ ਪੁਲਸ ਅਤੇ ਫੌਜ ਵਿੱਚ ਸਿੱਖੀ ਬਾਣੇ ਸਹਿਤ ਪਰਵੇਸ਼ ਪਾ ਸਕੇ। ਸਭ ਨੂੰ ਦਸਤਾਰ ਦੀ ਮਹੱਤਤਾ ਪਤਾ ਲਗ ਗਈ ਕਿ ਸਿੱਖ ਨੌਕਰੀ ਤਾਂ ਤਿਆਗ ਸਕਦੇ ਹਨ ਪਰ ਦਸਤਾਰ ਨਹੀਂ ਅਤੇ ਦਸਤਾਰ ਦੀ ਸ਼ਾਨ ਨਾਲ ਸੰਭਾਲ ਕਰਨ ਲਈ ਉਹ ਸੁਚੇਤ ਹਨ ਅਤੇ ਇਸਦੇ ਗੌਰਵਮਈ ਇਤਿਹਾਸ ਨਾਲ ਆਪਣੇ ਆਪ ਨੂੰ ਜੋੜ ਕੇ ਇਕ ਵੱਖਰੀ ਤੇ ਬਹੁਮੁੱਲੀ ਪਛਾਣ ਨਾਲ ਜੀਣ ਲਈ ਵਚਨਬੱਧ ਹਨ।

*ਇਹ ਦਸਤਾਰ ਨਹੀਂ ਗੁਰੂ ਦਾ ਪਿਆਰ ਜਾਣੀਂ, ਤੋਹਫ਼ਾ ਗੁਰੂ ਦਾ ਨਾਲੇ ਇਕਰਾਰ ਜਾਣੀਂ।*
*ਇਸਨੂੰ ਸਿਖੀ ਦੀ ਡੂੰਘੀ ਖਾਣ ਜਾਣੀਂ, ਇਹਨੂੰ ਸਿਖੀ ਦਾ ਸਾਰਾ ਸੰਸਾਰ ਜਾਣੀਂ।*
*ਇਹਨੂੰ ਆਪਣੀ ਆਨ ਤੇ ਸ਼ਾਨ ਜਾਣੀਂ, ਗੁੰਬਦ ਗੁਰੂ ਦਾ, ਉਚਾ ਸਤਿਕਾਰ ਜਾਣੀਂ।*
*ਇਹ ਦੀਨ ਦੁਨੀ ਦਾ ਤਾਜ ਜਾਣੀਂ, ਮੋਹਰ ਗੁਰੂ ਦੀ, ਸਿੱਖੀ ਦਾ ਸਾਰ ਜਾਣੀ।*
*ਇਹ ਸਿਖਾਂ ਦੀ ਰੂਹ ਤੇ ਆਤਮਾ ਹੈ, ਇਹਦੇ ਬਿਨ ਨਹੀਂ ਸਿੱਖ ਸਦਾਅ ਸਕਦਾ।*
*ਇਹ ਸਿਖ ਦਾ ਪਰਤੱਖ ਸਰੂਪ ਹੈ ਵੇ, ਇਹਦੇ ਬਿਨਾਂ ਨਹੀਂ ਸਿੱਖ ਕਹਾ ਸਕਦਾ।*

ਜਿਵੇਂ ਕੁਲਵਿੰਦਰ ਸਿੰਘ ਤੇ ਹੋਰ ਸਿੱਖਾਂ ਨੂੰ ਬਦੇਸ਼ਾਂ ਵਿੱਚ ਦਸਤਾਰ ਬੰਨ੍ਹ ਕੇ ਆਪਣੇ ਕੰਮ ਕਾਜ ਕਰਨ ਲਈ ਆਗਿਆ ਪ੍ਰਾਪਤ ਕਰਨ ਵਿੱਚ ਬਹੁਤ ਜੱਦੋ-ਜਹਿਦ ਕਰਨੀ ਪਈ ਇਸੇ ਤਰ੍ਹਾਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਥਮ ਪ੍ਰਧਾਨ ਤੇ ਉੱਘੇ ਸੁਤੰਤਰਤਾ ਸੰਗਰਾਮੀਏ ਬਾਬਾ ਖੜਕ ਸਿੰਘ ਨੂੰ ਅੰਗਰੇਜ਼ ਰਾਜ ਸਮੇਂ ਭਾਰਤੀ ਜੇਲ੍ਹ ਵਿੱਚ ਕਾਲੇ ਰੰਗ ਦੀ ਪਗੜੀ ਬੰਨ੍ਹਣ ਲਈ ਵੀ ਬਹੁਤ ਵੱਡਾ ਸੰਘਰਸ਼ ਕਰਨਾ ਪਿਆ। ਅੰਗਰੇਜ਼ ਸਰਕਾਰ ਨੇ ਉਨ੍ਹਾਂ ਨੂੰ ਡੇਰਾ ਬਾਬਾ ਗਾਜ਼ੀ ਖਾਂ ਦੀ ਜੇਲ੍ਹ

ਵਿੱਚ ਨਜ਼ਰ ਬੰਦ ਕੀਤਾ ਹੋਇਆ ਸੀ। ਸਰਕਾਰ ਹਰ ਗੱਲੋਂ ਸੁਚੇਤਤਾ ਵਰਤ ਰਹੀ ਸੀ ਕਿ ਸਮੂਹ ਭਾਰਤੀ ਕਿਧਰੇ ਇੱਕੋ ਨੈਸ਼ਨਲ ਪੋਸ਼ਾਕ ਜਾਂ ਝੰਡੇ ਆਦਿ ਹੇਠ ਇਕੱਠੇ ਨਾ ਹੋ ਸਕਣ। ਉਨ੍ਹਾਂ ਦਿਨਾਂ ਵਿੱਚ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਕਾਰਨ ਸਾਰੇ ਸਿੱਖਾਂ ਨੇ ਰੋਸ ਅਤੇ ਅਫਸੋਸ ਵਜੋਂ ਕਾਲੀ ਦਸਤਾਰ ਬੰਨ੍ਹਣੀ ਸ਼ੁਰੂ ਕੀਤੀ ਹੋਈ ਸੀ ਤੇ ਸਾਰੇ ਸਿੱਖ ਇਸੇ ਰੰਗ ਦੀ ਦਸਤਾਰ ਬੰਨ੍ਹ ਕੇ ਸੰਗਠਤ ਹੁੰਦੇ ਦਿਸਣ ਲਗ ਪਏ ਜਿਸ ਤੋਂ ਸਰਕਾਰ ਚਿੰਤਾਤੁਰ ਹੋ ਗਈ। ਇਸ ਲਈ ਅੰਗਰੇਜ਼ ਸਰਕਾਰ ਨੇ ਬਾਬਾ ਜੀ ਤੇ ਬੰਦਸ਼ ਲਗਾ ਦਿੱਤੀ ਕਿ ਉਹ ਕਾਲੇ ਰੰਗ ਦੀ ਪਗੜੀ ਨਹੀਂ ਬੰਨ੍ਹ ਸਕਦੇ। ਬਾਬਾ ਨੇ ਇਸ ਆਦੇਸ਼ ਨੂੰ ਇਹ ਕਹਿ ਕੇ ਮੰਨਣੋਂ ਇਨਕਾਰ ਕਰ ਦਿੱਤਾ ਕਿ ਅੰਗਰੇਜ਼ ਕੌਣ ਹੁੰਦੇ ਹਨ ਉਨ੍ਹਾਂ ਨੂੰ ਇਹ ਹਦਾਇਤ ਕਰਨ ਵਾਲੇ ਕਿ ਉਹ ਕਿਹੜੇ ਰੰਗ ਦੀ ਪਗੜੀ ਬੰਨ੍ਹ ਸਕਦੇ ਹਨ ਤੇ ਕਿਹੜੇ ਦੀ ਨਹੀਂ। ਬਸ ਇਸ ਗੱਲ ਤੇ ਹੀ ਜੇਲ੍ਹ ਵਿੱਚ ਬਾਬਾ ਖੜਕ ਸਿੰਘ ਨੇ ਮੋਰਚਾ ਲਗਾ ਦਿੱਤਾ। ਅੰਗਰੇਜ਼ ਸਰਕਾਰ ਜਨਵਰੀ 1922 ਵਿੱਚ ਦਰਬਾਰ ਸਾਹਿਬ ਦੀਆਂ ਚਾਬੀਆਂ ਦੇ ਮੋਰਚੇ ਵਿੱਚ ਬਾਬਾ ਖੜਕ ਸਿੰਘ ਅੱਗੇ ਪਹਿਲੇ ਹੀ ਗੋਡੇ ਟੇਕ ਚੁੱਕੀ ਸੀ ਤੇ ਸਿੱਖਾਂ ਦੀ ਦ੍ਰਿੜ੍ਹਤਾ ਅੱਗੇ ਨਾ ਟਿਕਦਿਆਂ ਹੋਇਆਂ ਉਸਨੂੰ ਚਾਬੀਆਂ ਦੇ ਮੋਰਚੇ ਵਿੱਚ ਬੁਰੀ ਤਰ੍ਹਾਂ ਹਾਰ ਮੰਨਣੀ ਪਈ ਜਿਹੜੀ ਕੌਮ ਦੀ ਭਰਪੂਰ ਜਿੱਤ ਸੀ ਤੇ ਬਾਬਾ ਖੜਕ ਸਿੰਘ ਦੀ ਦਲੇਰੀ ਦੀ ਨਿਜੀ ਜਿੱਤ ਸੀ ਜਿਸ ਤੇ ਮਹਾਤਮਾ ਗਾਂਧੀ ਨੇ ਬਾਬਾ ਜੀ ਨੂੰ ਤਾਰ ਪਾ ਕੇ ਕਿਹਾ ਸੀ ਕਿ **'ਸਿੱਖਾਂ ਨੇ ਆਜ਼ਾਦੀ ਦੀ ਪਹਿਲੀ ਲੜਾਈ ਜਿੱਤ ਲਈ ਹੈ, ਮੁਬਾਰਕਾਂ ਪ੍ਰਵਾਨ ਕਰਨਾ।'**

ਆਪਣੀ ਪਹਿਲੀ ਹਾਰ ਦੇ ਕਲੰਕ ਨੂੰ ਧੋਣ ਲਈ ਇਸ ਵਾਰੀ ਇੰਗਲਿਸ਼ ਸਰਕਾਰ ਬਾਬਾ ਜੀ ਨੂੰ ਕਾਲੀ ਪਗੜੀ ਬੰਨ੍ਹਣ ਦੀ ਕਦੇ ਵੀ ਅਨੁਮਤੀ ਨਹੀਂ ਸੀ ਦੇਣਾ ਚਾਹੁੰਦੀ ਪਰ ਬਾਬਾ ਖੜਕ ਸਿੰਘ ਕਾਲੀ ਦਸਤਾਰ ਬੰਨ੍ਹਣ ਲਈ ਦ੍ਰਿੜ੍ਹ ਸਨ। ਆਖਿਰ ਗੁੰਡਾਗਰਦੀ ਕਰਦੇ ਹੋਏ ਸਰਕਾਰ ਨੇ ਬਾਬਾ ਜੀ ਦੀ ਪੱਗ ਜ਼ਬਰਦਸਤੀ ਲਾਹ ਸੁੱਟੀ। ਬਾਬਾ ਜੀ ਨੇ ਇਸ ਘਟੀਆ ਕਰਵਾਈ ਕਾਰਨ ਰੋਸ ਵਜੋਂ ਜੇਲ੍ਹ ਵਿੱਚ ਇਕ ਕਛਹਿਰੇ ਤੋਂ ਬਿਨਾਂ ਆਪਣੇ ਸਰੀਰ ਦੇ ਸਾਰੇ ਕੱਪੜਿਆਂ ਦਾ ਤਿਆਗ ਕਰ ਦਿੱਤਾ। ਉਨ੍ਹਾਂ ਦੀ ਦੇਖੋ ਦੇਖੀ ਬਾਕੀ ਸਿਆਸੀ ਭਾਰਤੀ ਕੈਦੀਆਂ ਨੇ ਵੀ ਇਵੇਂ ਹੀ ਕੀਤਾ। ਅੰਗਰੇਜ਼ ਸਰਕਾਰ ਨੇ ਬਾਬਾ ਜੀ ਤੇ ਤਸ਼ੱਦਦ ਕੀਤਾ। ਜਦ ਇਸਦਾ ਵੀ ਅਸਰ ਨਾ ਹੋਇਆ ਵੇਖਿਆ ਤਾਂ ਉਨ੍ਹਾਂ ਨੂੰ ਕਈ ਪਰਕਾਰ ਦੇ ਲਾਲਚ ਦਿੱਤੇ ਗਏ ਪਰ ਸਰਕਾਰ ਉਨ੍ਹਾਂ ਨੂੰ ਖਰੀਦ ਨਾ ਸਕੀ। ਸਾਢੇ ਪੰਜ ਸਾਲ ਇਹ ਮੋਰਚਾ ਜੇਲ੍ਹ ਵਿੱਚ ਜਾਰੀ ਰਿਹਾ। ਬਾਬਾ ਜੀ ਨੇ ਸਰਦੀਆਂ ਗਰਮੀਆਂ ਜੇਲ੍ਹ ਵਿੱਚ ਕੇਵਲ ਇਕ ਕਛਹਿਰਾ ਪਾ ਕੇ ਕੱਟੇ ਅਤੇ ਆਪਣੇ ਇਸੇ ਐਲਾਨ ਤੇ ਹੀ ਦ੍ਰਿੜ੍ਹ ਰਹੇ ਕਿ ਉਹ ਆਪਣੇ ਸਰੀਰ ਤੇ ਸਾਰੇ ਵਸਤਰ ਤਦ ਹੀ ਪਾਉਣਗੇ ਜਦ ਉਨ੍ਹਾਂ ਨੂੰ ਆਪਣੇ ਸਿਰ ਤੇ ਕਾਲੇ ਰੰਗ ਦੀ ਦਸਤਾਰ ਸਜਾਉਣ ਦੀ ਖੁਲ੍ਹ ਹੋਵੇਗੀ। ਅੰਤ ਬਾਬਾ ਖੜਕ ਸਿੰਘ ਦੇ ਸਮਰਥਣ ਵਿੱਚ ਪੰਜਾਬ ਵਿਧਾਨ ਸਭਾ ਨੇ 1927 ਵਿੱਚ ਮਤਾ ਪਾਸ ਕੀਤਾ ਤੇ ਸਰਕਾਰ ਨੂੰ ਉਨ੍ਹਾਂ ਨੂੰ ਬਿਨਾਂ ਸ਼ਰਤ ਛੱਡਣਾ ਪਿਆ ਤੇ ਇਸ ਤਰ੍ਹਾਂ ਆਜ਼ਾਦੀ ਲਈ ਜੂਝਦਾ ਇਹ ਮਰਜੀਵੜਾ ਗੁਰਸਿੱਖ ਜੇਲ੍ਹ ਵਿੱਚੋਂ ਕਾਲੇ ਰੰਗ ਦੀ ਦਸਤਾਰ ਸਜਾਅ ਕੇ ਹੀ ਬਾਹਰ ਨਿਕਲਿਆ ਤੇ

ਹਰ ਪਾਸੇ ਇਸ ਸੂਰਬੀਰ ਦੀ ਇਸ ਦੂਜੀ ਜਿੱਤ ਤੇ ਬਹੁਤ ਖੁਸ਼ੀਆਂ ਮਨਾਈਆਂ ਗਈਆਂ ਤੇ ਇਵੇਂ ਪੰਜਾਬ ਦੇ ਇਸ ਬਹਾਦਰ ਸੁਪੱਤਰ ਨੇ ਸਾਢੇ ਪੰਜ ਸਾਲ ਬੇਸ਼ੁਮਾਰ ਕਸ਼ਟ ਝੱਲ ਕੇ ਵੀ ਦਸਤਾਰ ਨੂੰ ਆਪਣੀ ਮਰਜ਼ੀ ਦੇ ਰੰਗ ਵਿੱਚ ਬੰਨ੍ਹਣ ਸਬੰਧੀ ਕਾਮਯਾਬੀ ਪ੍ਰਾਪਤ ਕੀਤੀ। ਇਸ ਲਾਮਿਸਾਲ ਕਾਰਨਾਮੇ ਉੱਤੇ ਇਤਿਹਾਸ ਅੱਜ ਵੀ ਬਾਬਾ ਖੜਕ ਸਿੰਘ ਤੇ ਬਜਾ ਫਖਰ ਕਰਦਾ ਹੈ ਤੇ ਉਹਨਾਂ ਦੇ ਸਤਿਕਾਰ ਵਿੱਚ ਨਵੀਂ ਦਿੱਲੀ ਦੀ ਇਕ ਪ੍ਰਮੁੱਖ ਸੜਕ ਦਾ ਨਾਂ ਬਾਬਾ ਖੜਕ ਸਿੰਘ ਮਾਰਗ ਰੱਖਿਆ ਗਿਆ ਹੈ। ਹਰ ਕਿਸੇ ਨੂੰ ਇਹ ਵਿਦਤ ਹੋਣਾ ਚਾਹੀਦਾ ਹੈ ਕਿ ਸਿੱਖ ਲਈ ਪਗੜੀ ਇਕ ਤਾਜ, ਸ਼ਾਨ ਵਾਲੀ ਹਸਤੀ ਦਾ ਪਰਮਾਣ ਹੈ ਤੇ ਉਹ ਇਸ ਤੋਂ ਬਲਿਹਾਰੇ ਜਾਂਦਾ ਹੈ। ਪਤਾ ਨਹੀਂ ਕਿਉਂ ਅੱਜ ਦਾ ਸਿੱਖ ਨੌਜਵਾਨ ਇਸ ਤੋਂ ਬੇਮੁਖ ਹੁੰਦਾ ਜਾ ਰਿਹਾ ਹੈ? ਹੋਰ ਕਾਰਨਾਂ ਦੇ ਨਾਲ ਨਾਲ ਇਕ ਇਹ ਕਾਰਨ ਜ਼ਰੂਰ ਅਨੁਭਵ ਹੁੰਦਾ ਹੈ ਕਿ ਅਸੀਂ ਆਪਣੇ ਨੌਜਵਾਨ ਬੱਚਿਆਂ ਨੂੰ ਗੁਰਸਿੱਖੀ ਦੇ ਮਹਾਨ ਤੇ ਗੌਰਵਮਈ ਵਿਰਸੇ ਦੀ ਯੋਗ ਜਾਣਕਾਰੀ ਨਹੀਂ ਦਿੱਤੀ ਅਤੇ ਨਾ ਹੀ ਦਸਤਾਰ ਦੀ ਸ਼ਾਨ ਨਾਲ ਉਨ੍ਹਾਂ ਦੀ ਸਾਂਝ ਹੀ ਪਵਾਈ ਹੈ।

*ਜੇਰਾ ਜੁਰਅਤ ਤੇ ਜਾਹੋ-ਜਲਾਲ ਵਾਲਾ, ਦਿਤਾ ਰੂਪ ਵਿਲਖਣ ਸੰਸਾਰ ਵਿਚੋਂ।*
*ਰਬੀ ਦੌਲਤਾਂ ਨਾਲ ਮਾਲਾ ਮਾਲ ਹੋਇਆ, ਗੁਰੂ ਘਰ ਦੇ ਗੁਰੂ ਭੰਡਾਰ ਵਿਚੋਂ।*
*ਅਣਖ, ਗਿਆਨ ਦੀ ਮਿਲੀ ਤਾਬੀਰ ਵੀਰਾ, ਦਸਾਂ ਗੁਰੂਆਂ ਦੇ ਗੁਰੂ ਪਰਿਵਾਰ ਵਿਚੋਂ।*
*ਮਥਾ ਨੂਰ ਇਲਾਹੀ ਨਾਲ ਚਮਕਦਾ ਏ, ਰੂਪ ਬਖ਼ਸ਼ਿਆ ਗੁਰੂ ਝਲਕਾਰ ਵਿਚੋਂ।*
*ਦਾਹੜੀ ਮੁਛ ਤੇ ਸਜੀ ਦਸਤਾਰ ਹੋਵੇ, ਪੂਰਨ ਮਰਦ ਦੀ ਤਾਂਹੀ ਨੁਹਾਰ ਬਣਦੀ।*
*ਮੁਖੋਂ ਚਮਕਦੀ ਨਾਮ ਦੀ ਕਣੀ ਹੋਵੇ, ਸਿਖੀ ਰੂਪ ਫਿਰ ਸੁਹਣੀ ਦਸਤਾਰ ਬਣਦੀ।*

ਆਓ ਦਸਤਾਰ ਦੇ ਕੌਮੀ ਇਤਿਹਾਸ ਵਲ ਜ਼ਰਾ ਝਾਤੀ ਮਾਰੀਏ। ਗੁਰੂ ਹਰਿਗੋਬਿੰਦ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਜੀ ਦੇ ਪਤੀ ਬਾਬਾ ਸਾਧੂ ਜੀ ਗੁਰੂ ਹਰਿਗੋਬਿੰਦ ਸਾਹਿਬ ਦੀ ਦਸਤਾਰ ਤੇ ਕੇਸਾਂ ਦੇ ਸਤਿਕਾਰ ਵਿੱਚ ਇਵੇਂ ਲਿਖਦੇ ਹਨ:

*ਮੈਂ ਬਲਿਹਾਰ ਗੁਰੂ ਦੀ ਪਗੜੀ ਤੋਂ, ਤੇਰੀ ਪਗੜੀ ਹਰਿ ਲਿਵ ਲਗੜੀ ਤੋਂ*
*ਮੈਂ ਬਲਿਹਾਰ ਗੁਰੂ ਦੇ ਕੇਸਾਂ ਤੋਂ, ਤੇਰੇ ਕੇਸਾਂ ਸਚ ਉਪਦੇਸਾਂ ਤੋਂ*
*ਬਲਿਹਾਰ ਗੁਰੂ ਦੇ ਮਥੇ ਤੋਂ, ਤੇਰੇ ਮਥੇ ਹਰਿ ਰੰਗ ਰਤੇ ਤੋਂ...*

*ਤੇਰੀਆਂ ਮੁੱਛਾਂ ਸੁੰਦਰ ਸੁਹਣੀਆਂ, ਤੇਰੀਆਂ ਸੰਗਤਾਂ ਦਾ ਮਨ ਮਹੋਣੀਆਂ*
*ਬਲਿਹਾਰ ਗੁਰੂ ਦੇ ਮੁਖੜੇ ਤੋਂ, ਤੇਰੇ ਮੁਖੜੇ ਹਰਿ ਰੰਗ ਸੁਖੜੇ ਤੋਂ*
*ਬਲਿਹਾਰ ਗੁਰੂ ਦੀ ਦਾਹੜੀ ਤੋਂ, ਤੇਰੀ ਦਾਹੜੀ ਰਾਮ ਸਵਾਰੀ ਤੋਂ*
*ਬਲਿਹਾਰ ਗੁਰੂ, ਬਲਿਹਾਰ ਗੁਰੂ, ਬਲਿਹਾਰ ਗੁਰੂ, ਬਲਿਹਾਰ ਗੁਰੂ।*

ਉਕਤ ਸਾਰੀ ਲਿਖਤ ਦਾ ਸਾਰੰਸ਼ ਇਹੀ ਹੈ ਕਿ:

*ਸੀਸ ਉੱਤੇ ਸੋਹੇ ਦਸਤਾਰ, ਸਿੱਖੀ ਦਾ ਹੈ ਇਹ ਸਭਿਆਚਾਰ*
*ਇਸ ਦੀ ਲਾਜ ਬਚਾਉਣ ਲਈ, ਜਾਨ ਵੀ ਦੇਈਏ ਇਸ ਤੋਂ ਵਾਰ*
*ਇਹ ਹੈ ਸਚੀ ਸੁਚੀ ਕਾਰ, ਪਗੜੀ ਤੋਂ ਜਾਈਏ ਬਲਿਹਾਰ।*

ਗੁਰੂ ਹਰਿਗੋਬਿੰਦ ਸਾਹਿਬ ਦਾ ਦਰਬਾਰੀ ਢਾਡੀ ਅਬਦੁਲਾ ਜਦ ਬੀਰ ਰਸ ਦੀਆਂ ਵਾਰਾਂ ਗਾਉਂਦਾ ਹੁੰਦਾ ਸੀ ਤਾਂ ਉਹ ਸਭ ਅੰਦਰ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਾਨ ਅਤੇ ਬਹਾਦਰੀ ਦਾ ਜਲਓ ਜਿਹਾ ਸਜਾਅ ਦੇਂਦਾ ਸੀ। ਅਕਾਲ ਤਖ਼ਤ ਸਾਹਿਬ ਤੇ ਉਸ ਵੱਲੋਂ ਅਤੇ ਉਸਦੇ ਗੁਣਾਂ ਵਰਗੇ ਇਕ ਹੋਰ ਬੁਲਾਰੇ ਨੱਥ ਮਲ ਵੱਲੋਂ ਕਈ ਵਾਰੀ ਗੁਰੂ ਸਾਹਿਬ ਦੀ ਖ਼ੂਬਸੂਰਤ ਤੇ ਪ੍ਰਕਸ਼ਸ਼ ਸ਼ਖ਼ਸੀਅਤ ਵਿੱਚ ਜੋ ਵਾਰਾਂ ਗਾਈਆਂ ਜਾਂਦੀਆਂ ਸਨ ਉਨ੍ਹਾਂ ਵਿੱਚ ਗੁਰੂ ਸਾਹਿਬ ਦੀ ਸੁਹਣੀ ਸਜੀ ਦਸਤਾਰ ਦਾ ਵੀ ਖੁੱਲ੍ਹਾ ਡੁੱਲ੍ਹਾ ਵਰਨਣ ਹੁੰਦਾ ਸੀ ਅਤੇ ਇੱਥੇ ਤਕ ਵੀ ਕਿਹਾ ਜਾਂਦਾ ਸੀ ਕਿ ਗੁਰੂ ਸਾਹਿਬ ਦੀ ਦਸਤਾਰ ਦੇ ਮੁਕਾਬਲੇ ਵਿੱਚ ਜਹਾਂਗੀਰ ਦੀ ਸ਼ਾਹੀ ਦਸਤਾਰ ਕੁਝ ਵੀ ਵੁਕਤ ਨਹੀਂ ਰਖਦੀ ਕਿਉਂਕਿ ਗੁਰੂ ਸਾਹਿਬ ਦੀ ਦਸਤਾਰ ਵਿੱਚੋਂ ਧਾਰਮਿਕ ਜਲਓ, ਸੱਭਿਆਚਾਰਿਕ ਸਲੀਕਾ ਅਤੇ ਬਹਾਦਰਾਨਾ ਲਕਸ਼ ਪੂਰੀ ਤਰ੍ਹਾਂ ਰੂਪਮਾਨ ਹੁੰਦੇ ਹਨ ਜਿਨ੍ਹਾਂ ਤੋਂ ਹਰ ਕਿਸੇ ਨੂੰ ਪਰੇਰਨਾ ਮਿਲਦੀ ਹੈ, ਉਤਸ਼ਾਹ ਮਿਲਦਾ ਹੈ ਅਤੇ ਦਸਤਾਰ ਦਾ ਗੌਰਵ ਹੋਰ ਸ਼ਕਤੀਸ਼ਾਲੀ ਰੂਪ ਵਿੱਚ ਉਜਾਗਰ ਹੁੰਦਾ ਹੈ।

'ਗੁਰਬਿਲਾਸ ਪਾਤਸ਼ਾਹੀ ਛੇਵੀਂ' ਦਾ ਰਚਣਹਾਰਾ ਛੇਵੇਂ ਗੁਰੂ ਸਾਹਿਬ ਦੀ ਦਸਤਾਰ ਦੇ ਦਰਸ਼ਨਾਂ ਵਿੱਚ ਤਾਂ ਖੁਦ ਅਕਾਲ ਪੁਰਖ ਦੇ ਹੀ ਦਰਸ਼ਨ ਕਰਦਾ ਅਤੇ ਉਨ੍ਹਾਂ ਦੀ ਉਪਮਾ ਕਰਦਾ ਨਹੀਂ ਥਕਦਾ।

*ਸ੍ਰੀ ਗੁਰ ਪਾਗ (ਪਗੜੀ) ਬਧੀ ਨਿਜ ਸੀਸ॥*
*ਦਿਖਿ ਸਭ ਹੀ ਤਬ ਭਏ ਜਗਦੀਸ਼॥* ਕਾਂਡ 8

ਗੁਰੂ ਸਾਹਿਬ ਦੀ ਸੰਗਤ ਵਿੱਚ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਵਰਗੇ ਮਹਾਨ ਗੁਰਸਿੱਖਾਂ ਦੇ ਸਿਰਾਂ ਤੇ ਸ਼ੋਭਦੀਆਂ ਦਸਤਾਰਾਂ ਗੁਰਸਿੱਖੀ ਦਾ ਪਰਤਾਪੀ ਅਤੇ ਸ਼ਿਸ਼ਟਾਚਾਰੀ ਰੂਪ ਸਰੂਪ ਉਜਾਗਰ ਕਰਕੇ ਇਕ ਸੱਭਿਆਜਨਕ ਵਾਤਾਵਰਨ ਬਣਾਈ ਰੱਖਣ ਵਿੱਚ ਵੱਡੀ ਭੂਮਿਕਾ ਨਿਭਾਉਂਦੀਆਂ ਰਹੀਆਂ ਹਨ।

## ਇੰਗਲੈਂਡ ਵਿੱਚ ਦਸਤਾਰ ਬਚਾਓ ਮੋਰਚਾ

ਜਦ ਸੜਕੀ ਦੁਰਘਟਨਾਵਾਂ ਕਾਰਨ ਅਕਾਰਥ ਜ਼ਾਇਆ ਹੁੰਦੀਆਂ ਜਾਨਾਂ ਨੂੰ ਬਚਾਉਣ ਦੇ ਮਨੋਰਥ ਨਾਲ ਇੰਗਲੈਂਡ ਵਿੱਚ 1972-73 ਵਿੱਚ ਇਹ ਕਾਨੂੰਨ ਲਾਗੂ ਹੋਇਆ ਕਿ ਹਰ ਉਹ ਵਿਅਕਤੀ ਜੋ ਮੋਟਰ ਸਾਈਕਲ, ਸਕੂਟਰ ਜਾਂ ਕੋਈ ਹੋਰ ਦੋ-ਪਹੀਆ ਵਾਹਨ ਚਲਾਏਗਾ, ਉਸਨੂੰ ਆਪਣੀ ਸੁਰੱਖਿਆ ਲਈ ਸਿਰ ਤੇ ਕਰੈਸ਼ ਹੈਲਮਟ (ਲੋਹ ਟੋਪ) ਪਾਉਣਾ ਪਵੇਗਾ ਤਦ ਸਿੱਖ ਮੋਟਰ ਸਾਈਕਲ ਸਵਾਰਾਂ ਲਈ ਸਮੱਸਿਆ ਬਣ ਗਈ ਕਿਉਂਕਿ ਉਹ ਦਸਤਾਰ ਦੇ ਸਤਿਕਾਰ ਵਿੱਚ ਉਸ ਉੱਤੇ ਕੋਈ ਲੋਹ ਟੋਪ ਪਾਉਣ ਬਾਰੇ ਤਾਂ ਸੋਚ ਵੀ ਨਹੀਂ ਸਨ ਸਕਦੇ। ਇਸ ਲਈ ਸਿੱਖਾਂ ਨੇ ਦੋ-ਪਹੀਆ ਸਵਾਰੀ ਦੀ ਵਰਤੋਂ ਬੰਦ ਕਰ ਦਿੱਤੀ ਪਰ ਦਸਤਾਰਾਂ ਉੱਤੇ ਲੋਹ ਟੋਪ ਨਹੀਂ ਪਾਏ। ਆਖਿਰ ਇਸ ਮਸਲੇ ਤੇ ਮੋਰਚਾ ਲਗ ਗਿਆ। ਸਿੱਖਾਂ ਦਾ ਕੇਸ ਲੜਨ ਲਈ ਲੰਦਨ ਦੇ ਸਾਊਥਹਾਲ ਇਲਾਕੇ ਦੇ ਮੈਂਬਰ ਪਾਰਲੀਮੈਂਟ ਮਿਸਟਰ ਸਿਡਨੀ ਬਿਡਵਿਲ

ਨੇ ਇਨ੍ਹਾਂ ਦਾ ਕੇਸ ਇੰਗਲੈਂਡ ਦੀ ਪਾਰਲੀਮੈਂਟ ਵਿੱਚ ਪਲੀਡ ਕੀਤਾ। ਲੇਖਕ ਵੀ ਉਨ੍ਹਾਂ ਦਿਨਾਂ ਵਿੱਚ ਆਪਣੀ ਉਚੇਰੀ ਪੜ੍ਹਾਈ ਦੇ ਸਿਲਸਿਲੇ ਕਾਰਨ ਇੰਗਲੈਂਡ ਵਿੱਚ ਸੀ ਅਤੇ ਹਰ ਕੋਈ ਦਸਤਾਰ ਬਚਾਓ ਕਮੇਟੀ ਲਈ ਸਮੱਗਰੀ ਇਕੱਤਰ ਕਰਕੇ ਮਿਸਟਰ ਬਿਡਵਿਲ ਨੂੰ ਦੇਣ ਲੱਗਾ। ਨਤੀਜੇ ਵਜੋਂ ਇੰਗਲੈਂਡ ਦੀ ਪਾਰਲੀਮੈਂਟ ਵਿੱਚ 28-1-1975, 23-1-1976, 16-7-1976, 5-10-1976 ਅਤੇ 28-10-1976 ਨੂੰ ਦਸਤਾਰ ਦੇ ਮਸਲੇ ਨੂੰ ਲੈ ਕੇ ਸਾਰੀ ਸਾਰੀ ਰਾਤ ਬਹਿਸਾਂ ਹੋਈਆਂ। ਕਈ ਅੰਗਰੇਜ਼ ਪਾਰਲੀਮੈਂਟ ਮੈਂਬ੍ਰਾਂ ਨੇ ਸਿੱਖਾਂ ਲਈ ਕੇਸਾਂ ਤੇ ਦਸਤਾਰ ਦੀ ਧਾਰਮਿਕ, ਸਮਾਜਿਕ ਤੇ ਇਖਲਾਕੀ ਮਹੱਤਤਾ ਦਰਸਾ ਕੇ ਸਾਰੇ ਇੰਗਲੈਂਡ ਨੂੰ ਦੰਗ ਕਰ ਦਿੱਤਾ। ਉਨ੍ਹਾਂ ਨੇ ਇੱਥੇ ਤਕ ਵੀ ਕਿਹਾ ਕਿ ਸਿੱਖ ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਕੇਸ, ਦਾਹੜੀ, ਮੁੱਛਾਂ ਤੇ ਦਸਤਾਰ ਸਿੱਖਾਂ ਦੀ ਸ਼ਖਸੀਅਤ ਦਾ ਅਨਿਖੜਵਾਂ ਅੰਗ ਹਨ। ਮਿਸਟਰ ਬਿਡਵਿਲ ਨੇ ਕਿਹਾ ਕਿ ਸਭ ਮੈਂਬਰ ਪਾਰਲੀਮੈਂਟ ਇਹ ਜਾਣ ਲੈਣ ਕਿ ਲੰਮੇ ਕੇਸ ਤੇ ਉਨ੍ਹਾਂ ਉੱਤੇ ਦਸਤਾਰ ਸਜਾਉਣੀ ਸਿੱਖਾਂ ਦੀ ਹਸਤੀ ਦੀ ਪਹਿਚਾਣ ਹੈ ਜਿਸਨੂੰ ਇਹ ਹਰ ਹਾਲਤ ਵਿੱਚ ਬਣਾਈ ਰੱਖਦੇ ਹਨ। ਮੈਂ ਪਾਰਲੀਮੈਂਟ ਦੇ ਬਾਂਹਰ ਬਣ ਰਹੇ ਕਾਰ ਪਾਰਕ ਤੇ ਕੰਮ ਕਰ ਰਹੇ ਇਕ ਪਗੜੀ ਬੱਧੇ ਸਰਦਾਰ ਤੋਂ ਪੁੱਛਿਆ ਕਿ ਜੇਕਰ ਤੈਨੂੰ ਸਿਰ ਤੇ ਹਿਫ਼ਾਜ਼ਤੀ ਲੋਹ ਟੋਪ ਪਾ ਕੇ ਕੰਮ ਕਰਨਾ ਪਵੇ ਤਾਂ ਕੀ ਤੂੰ ਕਰੇਂਗਾ? ਉਸਨੇ ਸਧਾਰਨ ਉੱਤਰ ਦਿੱਤਾ ਕਿ ਨੌਕਰੀ ਛੱਡ ਦੇਵਾਂਗਾ। ਇਸ ਤੋਂ ਪਰਤੀਤ ਹੁੰਦਾ ਹੈ ਕਿ ਸਿੱਖ ਆਪਣੇ ਧਾਰਮਿਕ ਅਸੂਲਾਂ ਦੀ ਬਹੁਤ ਕਦਰ ਕਰਦੇ ਹਨ ਅਤੇ ਉਨ੍ਹਾਂ ਨੂੰ ਆਪਣੇ ਜੀਵਨ ਨਾਲ ਜੋੜੀ ਰੱਖਣ ਲਈ ਆਪਣੀ ਰੋਟੀ ਰੋਜ਼ੀ ਤਕ ਵੀ ਕੁਰਬਾਨ ਕਰ ਦੇਣਾ ਮਾਮੂਲੀ ਗੱਲ ਸਮਝਦੇ ਹਨ। ਬਿਡਵਿਲ ਦੇ ਕਥਨ ਅਨੁਸਾਰ ਸਿੱਖ ਬਹੁਤ ਹੀ ਮਿਹਨਤੀ ਹਨ ਅਤੇ ਬਰਤਾਨਵੀ ਸਮਾਜ ਵਿੱਚ ਆਪਣੇ ਗੁਣਾਂ ਕਰਕੇ ਆਪਣਾ ਤਸੱਲਤ ਜਮਾ ਰਹੇ ਹਨ। ਇਹ ਰਜ ਕੇ ਵਫ਼ਾਦਾਰ ਹਨ, ਕਾਨੂੰਨ ਦੇ ਪਾਬੰਦ ਹਨ, ਸਮਰਪਿਤ ਭਾਵਨਾ ਵਾਲੇ ਬੰਦੇ ਹਨ ਜਿਨ੍ਹਾਂ ਤੇ ਪੂਰਾ ਪੂਰਾ ਮਾਣ ਕੀਤਾ ਜਾ ਸਕਦਾ ਹੈ। ਇਹ ਕੇਸ ਅਤੇ ਉਨ੍ਹਾਂ ਉੱਤੇ ਬੱਝੀ ਖ਼ੂਬਸੂਰਤ ਦਸਤਾਰ ਇਨ੍ਹਾਂ ਨੂੰ ਬਾਕੀਆਂ ਨਾਲੋਂ ਵਿਸ਼ੇਸ਼ ਬਣਾਉਂਦੀ ਹੈ। ਅਜਿਹੇ ਵਿਰਸੇ ਨੂੰ ਸੰਭਾਲਣ ਅਤੇ ਸਤਿਕਾਰਨ ਵਾਲੇ ਵਿਲੱਖਣ ਅਤੇ ਨਵੇਕਲੇ ਪਰਕਾਰ ਦੇ ਮਨੁੱਖ ਸਿੱਖ ਸਰਦਾਰ ਨੂੰ ਜੇ ਅਸੀਂ ਇਨਸਾਫ ਦੇਵਾਂਗੇ ਤਾਂ ਆਉਣ ਵਾਲਾ ਕੱਲ੍ਹ ਸਾਡੇ ਅੱਜ ਦੇ ਉਦਾਰਚਿਤ ਤੇ ਸਹਿਨਸ਼ੀਲਤਾ ਵਾਲੇ ਵਿਹਾਰ ਕਾਰਨ ਸਾਨੂੰ ਸਲਾਹੇਗਾ ਵਰਨਾ ਅਸੀਂ ਗ਼ੈਰ-ਮੁਅਜ਼ਬ (ਅਸੱਭਯ) ਤੇ ਛੋਟੇ ਅਖਵਾਵਾਂਗੇ। ਇਸ ਲਈ ਸਾਨੂੰ ਸਿੱਖਾਂ ਦੀ ਦਸਤਾਰ ਦਾ ਪੂਰਾ ਪੂਰਾ ਸਨਮਾਨ ਕਰਨਾ ਚਾਹੀਦਾ ਹੈ।

ਇੰਗਲੈਂਡ ਦੇ ਇਕ ਹੋਰ ਉੱਘੇ ਮੈਂਬਰ ਪਾਰਲੀਮੈਂਟ ਮਿਸਟਰ ਚਰਚਿਲ ਨੇ ਸਿੱਖਾਂ ਦੇ ਕੇਸਾਂ, ਦਸਤਾਰ ਤੇ ਇਖਲਾਕ ਬਾਰੇ ਪਾਰਲੀਮੈਂਟ ਵਿੱਚ ਇਵੇਂ ਕਿਹਾ ਕਿ ਇਹ ਅਫਸੋਸ ਦੀ ਗੱਲ ਹੈ ਕਿ ਮੌਜੂਦਾ ਸਮੇਂ ਦੇ ਖਫਤ ਕਾਰਨ ਲੋਕੀ ਚੰਗੀਆਂ ਚੰਗੀਆਂ ਧਾਰਮਿਕ ਤੇ ਸਮਾਜਿਕ ਕੀਮਤਾਂ ਕਦਰਾਂ ਨੂੰ ਭੰਨ ਤੋੜ ਰਹੇ ਹਨ ਪਰ ਜਿਹੜੇ ਇਨ੍ਹਾਂ ਨੂੰ ਸਤਿਕਾਰ ਨਾਲ ਸੰਭਾਲ ਕੇ ਰੱਖਣਾ ਚਾਹੁੰਦੇ ਹਨ ਸਾਨੂੰ ਉਨ੍ਹਾਂ ਦੀ ਸ਼ਲਾਘਾ

ਕਰਨੀ ਚਾਹੀਦੀ ਹੈ ਤੇ ਨਾਲ ਨਾਲ ਮਦਦ ਵੀ। ਸਿੱਖ ਅਜਿਹੇ ਕਾਰਜ ਲਈ ਹੀ ਸਾਡੀ ਮਦਦ ਚਾਹੁੰਦੇ ਹਨ ਜਿਹੜੀ ਸਾਨੂੰ ਖੁਸ਼ੀ ਖੁਸ਼ੀ ਦੇਣੀ ਚਾਹੀਦੀ ਹੈ। ਜਿਹੜਾ ਵਿਅਕਤੀ ਸਿੱਖ ਇਤਿਹਾਸ ਨੂੰ ਜਾਣਦਾ ਹੈ, ਇੰਗਲੈਂਡ ਦਾ ਸਿੱਖਾਂ ਨਾਲ ਰਿਸ਼ਤਾ ਜਾਣਦਾ ਹੈ, ਸਿੱਖ ਕੌਮ ਦੇ ਬਹਾਦਰੀ, ਅਣਖ ਤੇ ਸੂਰਮਗਤੀ ਨਾਲ ਭਰੇ ਪਏ ਕਾਰਨਾਮਿਆਂ ਤੋਂ ਵਾਕਫ਼ ਹੈ ਉਸਨੂੰ ਇਸ ਗੱਲ ਦਾ ਡਟ ਕੇ ਸਮਰਥਣ ਕਰਨਾ ਚਾਹੀਦਾ ਹੈ ਕਿ ਸਿੱਖਾਂ ਨੂੰ ਪਗੜੀ ਬੰਨ੍ਹ ਕੇ ਦੋ-ਪਹੀਆ ਗੱਡੀ ਚਲਾਉਣ ਅਤੇ ਹੋਰ ਕਾਰ ਵਿਹਾਰ ਕਰਨ ਦੀ ਛੋਟ ਹੋਣੀ ਚਾਹੀਦੀ ਹੈ ਕਿਉਂਕਿ ਇਹ ਉਨ੍ਹਾਂ ਦਾ ਧਾਰਮਿਕ ਹੱਕ ਹੈ। **ਚਰਚਲ ਨੇ ਅੱਗੇ ਚਲ ਕੇ ਹੋਰ ਕਿਹਾ ਕਿ ਅੰਗਰੇਜ਼ ਕੌਮ ਦੇ ਸਿਰ ਤੇ ਸਿੱਖਾਂ ਦਾ ਬੜੀ ਦੇਰ ਤੋਂ ਚਲਿਆ ਆ ਰਿਹਾ ਅਹਿਸਾਨਮੰਦੀ ਦਾ ਭਾਰੀ ਕਰਜ਼ ਹੈ। ਮੈਂ ਜਾਣਦਾ ਹਾਂ ਇਸੇ ਸਦੀ (ਭਾਵ 20ਵੀਂ ਸਦੀ) ਵਿੱਚ ਦੋ ਵਾਰੀ ਜਦੋਂ ਅਸੀਂ ਬਿਪਤਾ ਵਿੱਚ ਸਾਂ ਤੇ ਸਾਨੂੰ ਇਨ੍ਹਾਂ ਦੀ ਲੋੜ ਸੀ ਤਦ ਇਹ ਸਿੱਖ ਸਾਨੂੰ ਚੰਗੀ ਤਰ੍ਹਾਂ ਬਹੁੜੇ ਜਿਸਦੀ ਬਦੌਲਤ ਅਸੀਂ ਅੱਜ ਅਣਖ, ਮਾਣ ਤੇ ਅਜ਼ਾਦੀ ਨਾਲ ਜੀ ਰਹੇ ਹਾਂ। ਦੋਨੋਂ ਵਿਸ਼ਵ ਮਹਾਂ ਯੁੱਧਾਂ ਵਿੱਚ ਇਹ ਦਸਤਾਰਾਂ ਸਜਾਅ ਕੇ ਹੀ ਸਾਡੀ ਮਦਦ ਲਈ ਮਰਦੇ ਰਹੇ, ਉਸ ਸਮੇਂ ਅਸੀਂ ਇਸ ਗੱਲ ਤੇ ਬਿਲਕੁਲ ਜ਼ੋਰ ਨਹੀਂ ਦਿੱਤਾ ਕਿ ਇਹ ਲੋਹ ਟੋਪ ਪਾਉਣ ਕਿਉਂਕਿ ਸਾਨੂੰ ਪਤਾ ਸੀ ਕਿ ਇਨ੍ਹਾਂ ਨੇ ਨਹੀਂ ਪਾਉਣੇ ਤੇ ਇਵੇਂ ਅਸੀਂ ਇਨ੍ਹਾਂ ਦੀ ਮਦਦ ਤੋਂ ਵਾਂਝੇ ਰਹਿ ਜਾਣਾ ਹੈ। ਉਸ ਵਕਤ ਅਸੀਂ ਆਪਣੀ ਮੰਦਹਾਲੀ ਕਾਰਨ ਇਨ੍ਹਾਂ ਨੂੰ ਲੋਹ ਟੋਪ ਪਾਉਣ ਲਈ ਮਜਬੂਰ ਨਹੀਂ ਕੀਤਾ, ਹੁਣ ਸਾਨੂੰ ਇਨ੍ਹਾਂ ਦੀਆਂ ਰਵਾਇਤਾਂ ਤੇ ਭਾਵਨਾਵਾਂ ਦਾ ਸਨਮਾਨ ਕਰਦੇ ਹੋਏ ਇਹਨਾਂ ਨੂੰ ਇਹ ਜਾਇਜ਼ ਛੋਟ ਦੇ ਕੇ ਇਹਨਾਂ ਦੀ ਵਾਹ ਵਾਹ ਖਟਣੀ ਚਾਹੀਦੀ ਹੈ।** ਚਰਚਿਲ ਨੇ ਇਹ ਸ਼ਬਦ ਕਹਿ ਕੇ ਪਾਰਲੀਮੈਂਟ ਦਾ ਵਾਤਾਵਰਨ ਸਿੱਖਾਂ ਦੇ ਹੱਕ ਵਿੱਚ ਕਰ ਦਿੱਤਾ।

ਇਸੇ ਗੱਲ ਨੂੰ ਅੱਗੇ ਤੋਰਦਿਆਂ ਹੋਇਆਂ ਇਕ ਹੋਰ ਮੈਂਬਰ ਪਾਰਲੀਮੈਂਟ ਲਾਰਡ ਮੋਬਰੇ ਨੇ ਜੋ ਸ਼ਬਦ ਸਿੱਖਾਂ ਦੀ ਸ਼ਾਨ ਵਿੱਚ ਕਹੇ ਉਨ੍ਹਾਂ ਦੀ ਵੀ ਸੰਖੇਪ ਜਹੀ ਝਲਕ ਨਿਮਨ ਦਰਜ ਕੀਤੀ ਜਾਂਦੀ ਹੈ। ਉਹ ਕਹਿੰਦਾ ਹੈ, ਸਿੱਖ ਵੀ ਕਮਾਲ ਦੇ ਮਨੁੱਖ ਹਨ। ਮੈਂ ਇਨ੍ਹਾਂ ਦੀ ਅਨੁਸ਼ਾਸਨ-ਬਧਤਾ, ਵਫਾਦਾਰੀ ਤੇ ਕਰਤੱਵ ਪਾਲਨਾ ਦੀ ਇਕ ਸ਼ਾਨਦਾਰ ਮਿਸਾਲ ਹਾਊਸ ਨੂੰ ਦੱਸੇ ਬਿਨਾਂ ਨਹੀਂ ਰਹਿ ਸਕਦਾ ਜੋ ਇਵੇਂ ਹੈ: ਪਹਿਲੇ ਮਹਾਂ ਯੁੱਧ ਸਮੇਂ 4 ਜੁਲਾਈ 1915 ਨੂੰ ਸਵੇਰੇ ਸਿੱਖ ਰਜਮੈਂਟ ਗੈਲੀਪੋਲੀ (ਤੁਰਕੀ) ਵਿਖੇ ਜੰਗ ਕਰਨ ਗਈ। ਇਸ ਵਿੱਚ 10 ਅਫਸਰ ਤੇ 700 ਜਵਾਨ ਸਨ। ਸ਼ਾਮ ਤਕ 2 ਅਫਸਰ ਤੇ 70 ਜਵਾਨ ਰਹਿ ਗਏ, ਬਾਕੀ ਸਾਰੇ ਸ਼ਹੀਦ ਹੋ ਗਏ ਪਰ ਇਹ ਮੋਰਚੇ ਤੇ ਡਟੇ ਰਹੇ? ਇਹ ਤਾਂ ਸੋਚੋ ਕਿ ਆਖਿਰ ਇਹ ਕਿਸ ਲਈ ਲੜ ਰਹੇ ਸਨ? ਆਪਣੇ ਲਈ? ਹਰਗਿਜ਼ ਨਹੀਂ। ਸਾਡੇ ਜਾਂ ਇਵੇਂ ਕਹਿ ਲਵੋ ਕਿ ਫਰਜ਼ਾਂ ਦੀ ਪੂਰਤੀ ਲਈ ਜੂਝ ਰਹੇ ਸਨ। ਅਜਿਹਾ ਕਰਨ ਦੀ ਪੂਰੀ ਪੱਕੀ ਤਾਕੀਦ ਇਨ੍ਹਾਂ ਦੇ ਗੁਰੂ ਸਾਹਿਬਾਨ ਤੇ ਧਰਮ ਨੇ ਇਹਨਾਂ ਨੂੰ ਕੀਤੀ ਹੋਈ ਹੈ। ਇਸ ਲਈ ਇਨ੍ਹਾਂ ਦੇ ਧਾਰਮਿਕ ਚਿੰਨ੍ਹ ਕੇਸਾਂ ਤੇ ਦਸਤਾਰ ਦਾ ਸਾਨੂੰ ਪੂਰਾ ਪੂਰਾ ਸਤਿਕਾਰ ਕਰਨਾ ਚਾਹੀਦਾ ਹੈ। ਇਹ ਸਾਡਾ

ਇਖਲਾਕੀ ਫ਼ਰਜ਼ ਵੀ ਬਣਦਾ ਹੈ। (ਇਸ ਸਾਰੀ ਵਾਰਤਾਲਾਪ ਲਈ ਹਵਾਲਾ The Turban ਪੁਸਤਕ ਲੇਖਕ Mr. Bidwell)। ਕੀ ਸਾਡੇ ਨੌਜਵਾਨ ਸਿੱਖ ਸਪੂਤ ਆਪਣੇ ਸਿਰਾਂ ਤੇ ਦਸਤਾਰਾਂ ਨਾ ਬੰਨ੍ਹ ਕੇ ਇਤਨੇ ਮਾਣਮਤੇ ਇਤਿਹਾਸ ਨੂੰ ਅਪਨਾਉਣ ਤੋਂ ਕਿਨਾਰਾਕਸ਼ੀ ਕਰਕੇ ਖੁਸ਼ ਰਹਿ ਸਕਣਗੇ? ਕਦੇ ਵੀ ਨਹੀਂ। ਅਜਿਹਾ ਗੌਰਵਮਈ ਵਿਰਸਾ ਜ਼ਿੰਦਾ ਕੌਮਾਂ ਦਾ ਸਰਮਾਇਆ ਹੁੰਦਾ ਹੈ।

*ਦਾਹੜੀ ਕੇਸ ਤੇ ਸਜੀ ਦਸਤਾਰ ਅੰਦਰ, ਪੂਰਨ ਮਰਦ ਦਾ ਸੁਹਣਾ ਦੀਦਾਰ ਹੁੰਦੈ।*
*ਰਬੀ ਕਰਮ੍ਹ ਦੇ ਕ੍ਰਿਸ਼ਮੇ ਨੇ ਨਜ਼ਰ ਆਉਂਦੇ, ਰਬੀ ਹੁਸਨ ਦਾ ਦੈਵੀ ਝਲਕਾਰ ਹੁੰਦੈ।*
*ਸਾਬਤ ਸੂਰਤ ਦੀ ਸੁਹਣੀ ਛਵੀ ਵਿਚੋਂ, ਦਸਵੇਂ ਪਿਤਾ ਦਾ ਜਲਵਾ ਸਾਕਾਰ ਹੁੰਦੈ।*
*ਸੁਹਣੀ ਗੁਫਤਾਰ, ਕਿਰਦਾਰ, ਦਸਤਾਰ ਵਿਚੋਂ, ਸੁਹਜ ਮਰਦ ਦਾ ਚੰਨਾ ਜਗ ਜ਼ਾਹਰ ਹੁੰਦੈ।*
*ਦਸਤਾਰ ਆਈ, ਪਾਤਸ਼ਾਹੀ ਦਾ ਰੂਪ ਲੈ ਕੇ, ਗੁਰੂ ਗੋਬਿੰਦ ਦੇ ਦੈਵੀ ਆਵੇਸ਼ ਅੰਦਰ।*
*ਰੂਪ ਬਖ਼ਸ਼ਿਆ ਗੁਰੂ ਨੇ ਖਾਲਸੇ ਨੂੰ, ਬਾਹਰ ਸਜੀ ਦਸਤਾਰ ਤੇ ਕੇਸ ਅੰਦਰ।*

ਅੰਤ ਸਿੱਖਾਂ ਦੇ ਧਾਰਮਿਕ ਜਜ਼ਬਾਤਾਂ ਦੀ ਕਦਰ ਕਰਦਿਆਂ ਹੋਇਆਂ ਇਨ੍ਹਾਂ ਨੂੰ ਦਸਤਾਰ ਬੰਨ੍ਹ ਕੇ ਹੀ ਇੰਗਲੈਂਡ ਦੀਆਂ ਸੜਕਾਂ ਤੇ ਮੋਟਰ ਸਾਈਕਲ, ਸਕੂਟਰ ਚਲਾਉਣ ਦੀ ਛੋਟ ਮਿਲੀ। ਸਬੰਧਿਤ ਐਕਟ ਵਿੱਚ ਤਰਮੀਮ ਹੋਈ ਅਤੇ ਸਾਰੇ ਸਿੱਖ ਸੰਸਾਰ ਵਿੱਚ ਦੀਪ ਮਾਲਾ ਹੋਈ ਅਤੇ ਅਕਾਲਪੁਰਖ ਦੇ ਸ਼ੁਕਰਾਨੇ ਵਜੋਂ ਵਿਸ਼ੇਸ਼ ਧਾਰਮਿਕ ਦੀਵਾਨ ਸਜਾਏ ਗਏ। ਇਸ ਸ਼ਾਨਦਾਰ ਪ੍ਰਾਪਤੀ ਦਾ ਅਸਰ ਬਾਕੀ ਦੁਨੀਆ ਵਿੱਚ ਰਹਿੰਦੇ ਸਿੱਖਾਂ ਤੇ ਵੀ ਬੜਾ ਸੁਖਾਵਾਂ ਪਿਆ ਅਤੇ ਸਿੰਘਾਂ ਨੂੰ ਹੁਣ ਲਗਭਗ ਸਾਰੀ ਦੁਨੀਆ ਵਿੱਚ ਕੇਸ ਦਾਹੜੀ ਰੱਖ ਕੇ ਦਸਤਾਰ ਸਜਾ ਕੇ ਨੌਕਰੀ ਕਰਨ, ਵਾਹੁਣ ਚਲਾਉਣ ਤੇ ਵਰਦੀ ਪਾਉਣ, ਸਮਾਜਿਕ, ਧਾਰਮਿਕ, ਭਾਈਚਾਰਕ, ਇਕੱਠਾਂ ਵਿੱਚ ਜਾਣ ਆਵਣ ਦੀ ਖੁਲ੍ਹ ਮਿਲ ਚੁੱਕੀ ਹੈ। ਉਕਤ ਘਟਨਾਵਾਂ ਸਪੱਸ਼ਟ ਕਰਦੀਆਂ ਹਨ ਕਿ ਸਿੱਖਾਂ ਲਈ ਧਰਮ, ਕੇਸ ਤੇ ਦਸਤਾਰ ਕਿਤਨੀ ਮਹਾਨਤਾ ਰੱਖਦੇ ਹਨ ਅਤੇ ਇਸ ਮਹਾਨਤਾ ਨੂੰ ਉਨ੍ਹਾਂ ਆਪਣੇ ਦੇਸ਼ ਤੋਂ ਬਾਹਰ ਵੀ ਕਾਇਮ ਰੱਖਕੇ ਆਪਣੀ ਤੇ ਦੇਸ਼ ਦੀ ਸ਼ਾਨ ਸਵਾਈ ਕੀਤੀ ਹੈ। ਉਹ ਜਾਣਦੇ ਹਨ ਕਿ :

*ਜਿਹਦਾ ਕੋਈ ਧਰਮ ਤੇ ਈਮਾਨ ਹੀ ਨਹੀਂ, ਸਚ ਪੁਛੋ ਉਹ ਤਾਂ ਇਨਸਾਨ ਹੀ ਨਹੀਂ।*
*ਕੌਮ ਨਾਲ ਜਿਸ ਦਾ ਪਿਆਰ ਹੀ ਨਹੀਂ, ਦੇਸ਼ ਦਾ ਉਹ ਸਚਾ ਵਫਾਦਾਰ ਹੀ ਨਹੀਂ*

*(ਚੰਨ-ਡੇਹਰਾਦੂਨੀ)*

## ਕੈਨੇਡਾ ਵਿੱਚ ਲੀਜਨਜ਼ ਸਮਾਗਮਾਂ ਵਿੱਚ ਦਸਤਾਰਧਾਰੀਆਂ ਦੇ ਪ੍ਰਵੇਸ਼ ਦਾ ਮਸਲਾ

ਜਦੋਂ ਸ. ਪ੍ਰੀਤਮ ਸਿੰਘ ਜੌਹਲ ਅਫਰੀਕਾ ਵਿੱਚ ਬਰਤਾਨਵੀ 8ਵੀਂ ਆਰਮੀ ਵਿੱਚ ਹੁੰਦਿਆਂ ਜੰਗ ਦੌਰਾਨ ਜਿੱਤੇ ਹੋਏ ਤਮਗੇ ਸਜਾ ਕੇ ਆਪਣੇ ਹੋਰ ਪੰਜ ਦਸਤਾਰਧਾਰੀ ਗੁਰ-ਸਿੱਖ ਫੌਜੀ ਸਾਥੀਆਂ ਸਹਿਤ ਰਾਇਲ ਕੈਨੇਡੀਅਨ ਲੀਜਨਜ਼ ਹਾਲ ਵੈਨਕੂਵਰ ਵਿੱਚ ਆਪਣੇ ਗੋਰੇ ਸਾਥੀ ਫੌਜੀਆਂ ਦੀਆਂ ਸ਼ਹੀਦੀਆਂ ਦੇ ਸਤਿਕਾਰ

ਵਿੱਚ ਹੋਣ ਵਾਲੇ ਇਕ ਯਾਦਗਾਰੀ ਸਮਾਰੋਹ ਵਿੱਚ ਸ਼ਾਮਲ ਹੋਣ ਲਈ ਹਾਲ ਵਿੱਚ ਦਾਖਲ ਹੋਣ ਲੱਗੇ ਤਾਂ ਉਨ੍ਹਾਂ ਨੂੰ ਅੰਦਰ ਜਾਣ ਤੋਂ ਰੋਕ ਦਿੱਤਾ ਗਿਆ। ਜਦ ਸਰਦਾਰ ਜੌਹਲ ਨੇ ਆਪਣੇ ਕੈਨੇਡੀਅਨ ਤੇ ਹੋਰ ਗੋਰੇ ਸਾਥੀਆਂ ਤੋਂ ਜੋ ਉਨ੍ਹਾਂ ਨਾਲ ਜੰਗ ਵਿੱਚ ਭਰਾਵਾਂ ਵਾਂਗ ਮੋਢੇ ਨਾਲ ਮੋਢਾ ਡਾਹ ਕੇ ਲੜੇ ਸਨ, ਇਸ ਵਿਤਕਰੇ ਭਰੇ ਵਿਹਾਰ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਬੜੇ ਪਿਆਰ ਨਾਲ ਕਿਹਾ ਕਿ ਹਾਲ ਵਿੱਚ ਉਨ੍ਹਾਂ ਦਾ ਪਰਵੇਸ਼ ਤਾਂ ਹੀ ਹੋ ਸਕਦਾ ਹੈ ਜੇਕਰ ਉਹ ਸ਼ਹੀਦਾਂ ਦੀ ਯਾਦ ਵਿੱਚ ਹੋ ਰਹੇ ਸਮਾਗਮ ਵਿੱਚ ਆਪਣੀਆਂ ਦਸਤਾਰਾਂ ਉਤਾਰ ਕੇ ਆਉਣ। ਇਹ ਸਾਡੀ ਮਰਿਆਦਾ ਹੈ।

ਇਸ ਤੇ ਸ. ਜੌਹਲ ਤੇ ਉਨ੍ਹਾਂ ਦੇ ਸਾਥੀਆਂ ਨੇ ਕੈਨੇਡਾ ਦੀ ਖੁਲ੍ਹ ਦਿਲੀ ਵਾਲੀ ਨੀਤੀ ਦੀ ਯਾਦ ਦਵਾਂਦਿਆਂ ਇਸ ਨਵੀਂ ਲੱਗੀ ਬੰਦਸ਼ ਕਾਰਨ ਲੀਜਨਡ ਦੇ ਯਾਦਗਾਰੀ ਸਮਾਗਮਾਂ ਦਾ ਬਾਈਕਾਟ ਕੀਤਾ। ਨਤੀਜੇ ਵਜੋਂ ਇਹ ਨੁਕਤਾ ਅਖ਼ਬਾਰਾਂ ਤੇ ਹੋਰ ਮੰਚਾਂ ਤੇ ਬਹਿਸ ਦਾ ਮੁੱਦਾ ਬਣ ਗਿਆ। ਆਖਰਕਾਰ ਵੱਖ ਵੱਖ ਅਖ਼ਬਾਰਾਂ ਵਿੱਚ ਇਸ ਉੱਤੇ ਸਥਾਨਿਕ ਲੀਜੰਡ ਦੇ ਨੁਮਾਇੰਦਿਆਂ ਦੀਆਂ ਰਿਪੋਟਾਂ ਤੇ ਟਿੱਪਣੀਆਂ ਛਪੀਆਂ ਜਿਨ੍ਹਾਂ ਵਿੱਚ ਪੂਰੇ ਜ਼ੋਰ ਨਾਲ ਇਹ ਮੰਗ ਕੀਤੀ ਗਈ ਕਿ ਦੇਸ਼ ਦੀਆਂ 1750 ਲੀਜੰਡ ਸੰਸਥਾਵਾਂ ਵਿੱਚ ਜੇਕਰ ਕਿਸੇ ਨੇ ਵੀ ਸ਼ਹੀਦਾਂ ਦੇ ਸਤਿਕਾਰ ਵਿੱਚ ਕੀਤੇ ਜਾ ਰਹੇ ਸਮਾਗਮਾਂ ਵਿੱਚ ਸ਼ਰੀਕ ਹੋਣ ਲਈ ਆਉਣਾ ਹੋਵੇ ਤਾਂ ਉਸਨੂੰ ਪਗੜੀਆਂ, ਟੋਪ, ਟੋਪੀਆਂ, ਯਰਮਾਲੇ ਜਾਂ ਸਿਰ ਤੇ ਕੇਸਾਂ ਨੂੰ ਢਕਣ ਵਾਲੇ ਹੋਰ ਅਸਤਰਾਂ ਆਦਿ ਨੂੰ ਸਿਰੋਂ ਲਾਹ ਕੇ ਅੰਦਰ ਆਉਣਾ ਪਵੇਗਾ ਤੇ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣੀ ਹੋਵੇਗੀ। ਉੱਥੇ ਦੇ ਸਥਾਨਿਕ ਲੀਜੰਡ ਇਹ ਵੀ ਕਹਿੰਦੇ ਹਨ ਕਿ ਅਸੀਂ ਆਪਣੇ ਮਰਿਆਂ ਹੋਇਆਂ ਪਿੱਤਰਾਂ ਦੇ ਸਤਿਕਾਰ ਵਿੱਚ ਹੈਟ ਲਾਹ ਕੇ ਅਤੇ ਸਿਰੋਂ ਨੰਗੇ ਹੋ ਕੇ ਨਿਮਾਣੀ ਭਾਵਨਾ ਨਾਲ ਖੜਦੇ ਹਾਂ। ਇਹ ਸਾਡੇ ਸਮਾਜ ਵਿੱਚ ਰਿਵਾਜ ਹੈ ਇਸ ਲਈ ਸਿੱਖਾਂ ਨੂੰ ਸਾਡਾ ਸਾਥ ਦੇਣਾ ਚਾਹੀਦਾ ਹੈ। ਅਸੀਂ ਵੀ ਜਦ ਉਨ੍ਹਾਂ ਦੇ ਗੁਰਦਵਾਰਰਿਆਂ ਜਾਂ ਤੀਰਥ ਅਸਥਾਨਾਂ ਤੇ ਜਾਂਦੇ ਹਾਂ ਤਾਂ ਉਨ੍ਹਾਂ ਦੀਆਂ ਰਵਾਇਤਾਂ ਅਤੇ ਭਾਵਨਾਵਾਂ ਦਾ ਸਤਿਕਾਰ ਕਰਦੇ ਹੋਏ ਜੋੜੇ ਲਾਹ ਕੇ ਤੇ ਸਿਰ ਢੱਕ ਕੇ ਜਾਂਦੇ ਹਾਂ ਇਸ ਲਈ ਸਿੱਖਾਂ ਨੂੰ ਵੀ ਖੁਸ਼ੀ ਖੁਸ਼ੀ ਸਾਡੀਆਂ ਭਾਵਨਾਵਾਂ ਨੂੰ ਸਵੀਕਾਰਨਾ ਚਾਹੀਦਾ ਹੈ ਕਿਉਂਕਿ ਸਿੱਖ ਸਾਡੇ ਮਿੱਤਰ ਹਨ, ਸੰਗੀ ਸਾਥੀ ਹਨ। ਉਨ੍ਹਾਂ ਹੋਰ ਇਹ ਵੀ ਕਿਹਾ ਕਿ ਡੇਢ ਲੱਖ (ਹੁਣ $2^1/_2$ ਲੱਖ) ਤੋਂ ਵਧ ਸਿੱਖ ਸਾਡੇ ਸਮਾਜ ਵਿੱਚ ਬਹੁਤ ਹੀ ਪ੍ਰਭਾਵਸ਼ਾਲੀ ਭੂਮਿਕਾ ਨਿਭਾ ਰਹੇ ਹਨ ਅਤੇ ਸਾਡੇ ਦਿਲਾਂ ਵਿੱਚ ਉਨ੍ਹਾਂ ਦਾ ਪੂਰਾ ਪੂਰਾ ਸਤਿਕਾਰ ਹੈ ਅਤੇ ਅਸੀਂ ਇਹ ਵੀ ਜਾਣਦੇ ਹਾਂ ਕਿ ਕੇਸ, ਦਾਹੜੀਆਂ ਅਤੇ ਦਸਤਾਰਾਂ ਉਨ੍ਹਾਂ ਦੇ ਮਾਣਜਨਕ ਨਵੇਕਲੇ ਧਾਰਮਿਕ ਚਿੰਨ੍ਹ ਹਨ।

ਪਰ ਸਿੱਖਾਂ ਦੀ ਇਸ ਗੱਲ ਅਤੇ ਦਲੀਲ ਨਾਲ ਤਸੱਲੀ ਨਾ ਹੋਈ। ਉਨ੍ਹਾਂ ਦੇ ਕਥਨ ਅਨੁਸਾਰ ਲੀਜੰਨ ਦੇ ਸਮਾਗਮ ਅਤੇ ਸਿੱਖਾਂ ਦੇ ਧਾਰਮਿਕ ਸਮਾਗਮਾਂ ਵਿੱਚ ਬਹੁਤ ਫਰਕ ਹੈ ਕਿਉਂਕਿ ਲੀਜੰਨ ਦੇ ਸਮਾਗਮਾਂ ਦਾ ਧਾਰਮਿਕਤਾ ਨਾਲ ਕੋਈ ਸਬੰਧ ਨਹੀਂ। ਸਿੱਖਾਂ ਨੇ ਇਹ ਦਲੀਲ ਵੀ ਪੇਸ਼ ਕੀਤੀ ਕਿ ਉਹ ਜੰਗਾਂ ਵਿੱਚ ਗੋਰਿਆਂ ਨਾਲ

ਦਸਤਾਰਾਂ ਸਜਾ ਕੇ ਲੜਦੇ ਰਹੇ ਹਨ। ਕੈਨੇਡਾ, ਅਮਰੀਕਾ ਤੇ ਇੰਗਲੈਂਡ ਦੀ ਫੌਜ ਤੇ ਪੁਲਸ ਵਿੱਚ ਦਸਤਾਰਾਂ ਬੰਨ੍ਹ ਕੇ ਨੌਕਰੀ ਕਰ ਸਕਦੇ ਹਨ, ਮਲਕਾ ਅਲਜ਼ਬੈਥ ਦੇ ਬਾਡੀਗਾਰਡ ਬਣ ਸਕਦੇ ਹਨ ਅਤੇ ਉਸਨੂੰ ਉਨ੍ਹਾਂ ਦੀਆਂ ਦਸਤਾਰਾਂ ਤੇ ਇਤਰਾਜ਼ ਨਹੀਂ ਜਦਕਿ ਮਲਕਾ ਨੂੰ ਮਿਲਣ ਵਾਲਾ ਹਰ ਵਿਅਕਤੀ ਉਸਦੇ ਸਤਿਕਾਰ ਵਿੱਚ ਇਕ ਵਾਰੀ ਆਪਣਾ ਹੈਟ ਲਾਹ ਕੇ ਨੰਗੇ ਸਿਰੋਂ ਉਸਦਾ ਰਵਾਇਤੀ ਸਤਿਕਾਰ ਕਰਦਾ ਹੈ ਤਦ ਲੀਜੰਨਜ਼ ਹਾਲ ਵਿੱਚ ਇਕ ਸਮਾਜਿਕ ਰਸਮੀ ਜਿਹੀ ਕਾਰਵਾਈ ਵਿੱਚ ਇਤਨੀ ਸਖ਼ਤ ਬ਼ੰਦਸ਼ ਕਿਉਂ? ਇਕ ਅਜ਼ਾਦ ਦੇਸ਼ ਵਿੱਚ ਇਹ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਣ ਵਾਲੀ ਕਾਰਵਾਈ ਹੀ ਕਹੀ ਜਾ ਸਕਦੀ ਹੈ।

ਲੀਜਨਜ਼ ਦੀ ਇਸ ਬਹਿਸ ਨੂੰ ਪੜ੍ਹ ਕੇ ਕੈਨੇਡਾ ਦੀ ਟਰਾਂਟੋ ਤੋਂ ਛਪਦੀ ਇੱਕ ਉੱਘੀ ਅਖ਼ਬਾਰ ਵਿੱਚ ਇਕ ਗੋਰੇ ਕੈਨੇਡੀਅਨ ਮੈਕਮੂਲਨ ਨੇ ਇੱਕ ਪੱਤਰ ਛਪਵਾਇਆ ਜਿਸ ਵਿੱਚ ਉਸਨੇ ਸਿੱਖਾਂ ਦੀ ਬਹਾਦਰੀ ਤੇ ਸੇਵਾ ਭਾਵਨਾ ਦਾ ਸ਼ਲਾਘਾਜਨਕ ਜ਼ਿਕਰ ਕਰਕੇ ਲਿਖਿਆ ਕਿ ਸਿੱਖਾਂ ਨੂੰ ਦਸਤਾਰ ਸਜਾ ਕੇ ਲੀਜਨਜ਼ ਵਿੱਚ ਸ਼ਰੀਕ ਹੋਣ ਦੀ ਪੂਰੀ ਪੂਰੀ ਖੁਲ੍ਹ ਦਿੱਤੀ ਜਾਣੀ ਚਾਹੀਦੀ ਹੈ ਕਿਉਂਕਿ ਇਹ ਬਹੁਤ ਹੀ ਉੱਤਮ ਕਿਸਮ ਦੇ ਇਨਸਾਨ ਹਨ। ਜੂਨ 18, 1994 ਦੀ ਅਜੀਤ ਜਾਲੰਧਰ ਅਖ਼ਬਾਰ ਵਿੱਚ ਕੈਨੇਡਾ ਨਿਵਾਸੀ ਪੱਤ੍ਰਕਾਰ ਅਮਰ ਸਿੰਘ ਭੁੱਲਰ ਦੇ ਹਵਾਲੇ ਵਿੱਚ ਛਪੀ ਇਸ ਖ਼ਬਰ ਵਿੱਚ ਅੱਗੇ ਇਹ ਲਿਖਿਆ ਗਿਆ ਹੈ ਕਿ ਮੈਕਮੂਲਨ ਲਿਖਦਾ ਹੈ ਕਿ 1973 ਵਿੱਚ ਨਿਊਜ਼ੀਲੈਂਡ ਦੇ ਇਕ ਪ੍ਰੋਫੈਸਰ ਨੇ ਇੱਕ ਪੱਤਰ ਲਿਖ ਕੇ ਉਸਨੂੰ ਦੱਸਿਆ ਸੀ ਕਿ ਦੂਜੇ ਵਿਸ਼ਵ ਯੁੱਧ ਵਿੱਚ ਉਸ ਨਿਊਜ਼ੀਲੈਂਡਰ ਨਾਲ ਦੋ ਸਿੱਖ ਫੌਜੀ ਵੀ ਗ੍ਰਿਫ਼ਤਾਰ ਹੋ ਕੇ ਮਿਲਟਰੀ ਜੇਲ੍ਹ ਵਿੱਚ ਬੰਦ ਸਨ ਜਿੱਥੇ ਉਹ ਬਹੁਤੀ ਸਰਦੀ ਤੇ ਥੋੜ੍ਹੀ ਖੁਰਾਕ ਕਾਰਨ ਕਮਜ਼ੋਰ ਹੋ ਕੇ ਸਖ਼ਤ ਬੀਮਾਰ ਪੈ ਗਿਆ। ਇਨ੍ਹਾਂ ਦੋਹਾਂ ਸਿੱਖਾਂ ਨੇ ਮਾਨਵੀ ਅਧਾਰ ਤੇ ਉਸ ਨਿਊਜ਼ੀਲੈਂਡਰ ਸਾਥੀ ਨੂੰ ਬਚਾਉਣ ਦਾ ਹਰ ਹੀਲਾ ਵਸੀਲਾ ਕੀਤਾ। ਆਪਣਾ ਕਾਫ਼ੀ ਭੋਜਨ ਉਸਨੂੰ ਖਵਾਂਦੇ ਰਹੇ, ਆਪਣੇ ਕੱਪੜੇ ਉਸਨੂੰ ਪਵਾਂਦੇ ਰਹੇ ਤੇ ਆਪ ਭੁੱਖੇ ਵੀ ਰਹਿੰਦੇ ਤੇ ਸਰਦੀ ਵਿੱਚ ਠੁਰ ਠੁਰ ਵੀ ਕਰਦੇ ਰਹਿੰਦੇ। ਉਨ੍ਹਾਂ ਦੇ ਇਸ ਪਰਉਪਕਾਰ ਸਦਕਾ ਉਹ ਨਿਊਜ਼ੀਲੈਂਡ ਦਾ ਫੌਜੀ ਬਚ ਗਿਆ। ਰਿਹਾਅ ਹੋ ਕੇ ਉਹ ਦੇਸ਼ ਪਰਤ ਕੇ ਪ੍ਰੋਫੈਸਰ ਬਣ ਗਿਆ ਅਤੇ ਮਰਨ ਤੋਂ ਪਹਿਲੇ ਉਸਨੇ ਆਪਣੀ ਸਾਰੀ ਜਾਇਦਾਦ ਸਿੱਖ ਕੌਮ ਦੇ ਨਾਂ ਕਰ ਦਿੱਤੀ ਤੇ ਅੰਮ੍ਰਿਤਸਰ ਆ ਕੇ ਸ਼੍ਰੋਮਣੀ ਕਮੇਟੀ ਨੂੰ ਆਪਣੀ ਵਸੀਅਤ ਦੇ ਕੇ ਉਸਨੇ ਮਹਿਸੂਸ ਕੀਤਾ ਕਿ ਉਸਨੇ ਸਿੱਖ ਫੌਜੀਆਂ ਵਲੋਂ ਚਾੜ੍ਹੇ ਭਾਰ ਦਾ ਕੁਝ ਹਿੱਸਾ ਉਤਾਰਿਆ। ਮੈਕਮੂਲਨ ਸਿੱਖਾਂ ਦੇ ਸ਼ਾਨਦਾਰ ਇਖਲਾਕ ਦੀ ਇਹ ਉਦਾਹਰਨ ਦੇ ਕੇ ਆਪਣੇ ਕੈਨੇਡੀਅਨ ਵੀਰਾਂ ਨੂੰ ਸਮਝਾਣ ਦਾ ਯਤਨ ਕਰਦਾ ਹੈ ਕਿ ਅਜਿਹੇ ਨੇਕ ਦਿਲ ਇਨਸਾਨਾਂ ਦੇ ਲੀਜਨਜ਼ ਵਿੱਚ ਪਰਵੇਸ਼ ਕਰਨ ਤੇ ਬੰਦਸ਼ ਲਾਉਣਾ ਇਵੇਂ ਹੋਵੇਗਾ ਜਿਵੇਂ ਕਿ ਕਿਸੇ ਦੇਵਤੇ ਨੂੰ ਪਵਿੱਤਰ ਅਸਥਾਨ ਤੇ ਜਾਣ ਤੋਂ ਰੋਕਿਆ ਜਾਵੇ।

ਲੀਜਨਜ਼ ਦੀ ਨੈਸ਼ਨਲ ਆਰਗੇਨਾਈਜ਼ੇਸ਼ਨ ਨੇ ਇਸ ਮਸਲੇ ਤੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਹੈ ਕਿ ਥਲਵੇਂ ਪੱਧਰ ਦੇ ਸਥਾਨਿਕ ਲੀਜਨਜ਼ ਨੇ

ਸਿੱਖਾਂ ਤੇ ਬੰਦਸ਼ ਲਗਾਈ ਹੈ ਪਰ ਨੈਸ਼ਨਲ ਪੱਧਰ ਵਲੋਂ ਅਜਿਹਾ ਕੁਝ ਨਹੀਂ ਹੋਇਆ। ਇਹ ਖੁਸ਼ੀ ਦੀ ਗੱਲ ਹੈ ਕਿ ਕੈਨੇਡਾ ਦੇ ਲੀਜਨ ਅਹੁਦੇਦਾਰਾਂ ਨੇ ਹੁਣੇ ਹੁਣੇ ਸਿੱਖਾਂ ਨੂੰ ਦਸਤਾਰ ਸਜਾ ਕੇ ਲੀਜਨ ਦੇ ਸਮਾਗਮਾਂ ਵਿੱਚ ਸ਼ਾਮਲ ਹੋਣ ਦੀ ਆਗਿਆ ਦੇ ਕੇ ਇਨ੍ਹਾਂ ਦੇ ਗੌਰਵਮਈ ਵਿਰਸੇ ਦਾ ਸਤਿਕਾਰ ਕੀਤਾ ਹੈ ਤੇ ਇਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਕਦਰ ਪਾਈ ਹੈ। ਉਨ੍ਹਾਂ ਨੂੰ ਪੂਰੀ ਤਰ੍ਹਾਂ ਅਹਿਸਾਸ ਹੋ ਗਿਆ ਹੈ ਕਿ ਸਿੱਖ ਦਸਤਾਰ ਦੇ ਮਾਮਲੇ ਵਿੱਚ ਕੋਈ ਈਨ ਮੰਨਣ ਵਾਲੇ ਨਹੀਂ ਹਨ। ਇਹ ਦਸਤਾਰ ਉਨ੍ਹਾਂ ਦੀ ਨਵੇਕਲੀ ਤੇ ਸ਼ਾਨਦਾਰ ਹਸਤੀ ਦਾ ਸੂਚਕ ਚਿੰਨ੍ਹ ਹੈ ਅਤੇ ਅਨਿਖੜਵਾਂ ਅੰਗ ਵੀ। ਇੱਥੇ ਹੀ ਬਸ ਨਹੀਂ ਇਸ ਦਫ਼ਾ ਕੈਨੇਡਾ ਦੀ ਪਾਰਲੀਮੈਂਟ ਲਈ ਕੇਸਾਂ, ਦਾਹੜੀ ਤੇ ਦਸਤਾਰਧਾਰੀ ਇਕ ਉਦਮੀ ਸਿੱਖ ਸ. ਗੁਰਬਖ਼ਸ਼ ਸਿੰਘ ਮਲ੍ਹੀ ਨੇ ਲਿਬਰਲ ਪਾਰਟੀ ਦੀ ਮਦਦ ਨਾਲ ਲਗਾਤਾਰ ਤੀਜੀ ਵਾਰੀ ਐਮ.ਪੀ. ਦੀ ਚੋਣ ਜਿੱਤੀ ਹੈ ਅਤੇ ਉਹ ਵੀ ਪਹਿਲੇ ਨਾਲੋਂ ਵਧ ਵੋਟਾਂ ਲੈ ਕੇ। ਉਸਦੇ ਹਰ ਪ੍ਰਕਾਰ ਦੇ ਵੋਟਰਾਂ ਨੇ ਉਸਦੀ ਕਥਨੀ ਤੇ ਕਰਨੀ ਨੂੰ ਸਲਾਹਿਆ ਹੈ ਅਤੇ ਉਸਨੂੰ ਆਪਣੀਆਂ ਵੋਟਾਂ ਦੇ ਕੇ ਪਰਮਾਣਕ ਵੀ ਕੀਤਾ ਹੈ। ਸਾਰੇ ਗੋਰੇ ਮੈਂਬਰਜ਼ ਪਾਰਲੀਮੈਂਟ ਨੇ ਸ. ਮਲ੍ਹੀ ਨੂੰ ਆਪਣੇ ਧਾਰਮਿਕ ਪਹਿਰਾਵੇ ਵਿੱਚ ਪਾਰਲੀਮੈਂਟ ਵਿੱਚ ਪਰਵੇਸ਼ ਕਰਨ ਲਗਿਆਂ ਉਠ ਕੇ 'ਜੀ ਆਇਆਂ' ਆਖਿਆ। ਦਾਹੜੀ, ਕੇਸਾਂ ਤੇ ਦਸਤਾਰ ਨੂੰ ਸਤਿਕਾਰ ਬਖ਼ਸ਼ਦਿਆਂ ਉਨ੍ਹਾਂ ਸ. ਮਲ੍ਹੀ ਦੀ ਲੋਕ ਪ੍ਰਿਅਤਾ ਤੇ ਖੁਸ਼ੀ ਪ੍ਰਗਟਾਈ। ਜਦ 13 ਅਪ੍ਰੈਲ 1994 ਨੂੰ ਕੈਨੇਡਾ ਵਿੱਚ ਧੂਮ ਧਾਮ ਨਾਲ ਖਾਲਸੇ ਦਾ ਜਨਮ ਦਿਨ ਵਿਸਾਖੀ ਮਨਾਇਆ ਗਿਆ, ਤਦ ਕੈਨੇਡਾ ਦੀ ਪਾਰਲੀਮੈਂਟ ਵਿੱਚ ਵੀ ਪਹਿਲੀ ਵਾਰੀ ਸ. ਮਲ੍ਹੀ ਦੇ ਉਦਮਾਂ ਸਦਕਾ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਵਾਏ ਗਏ ਤੇ ਇਸ ਸਿੱਖ ਐਮ.ਪੀ. ਦਾ ਸਤਿਕਾਰ ਕੀਤਾ ਗਿਆ (ਹਵਾਲਾ 3.8.94 ਦੀ ਅਜੀਤ ਜਲੰਧਰ)। ਸੰਨ 1995, 1996, 1997 ਤੇ 1998 ਦੀ ਵਿਸਾਖੀ ਵੀ ਉੱਥੇ ਇਸੇ ਜੋਸ਼ੋ-ਖਰੋਸ਼ ਨਾਲ ਫਿਰ ਮਨਾਈ ਗਈ ਅਤੇ 1999 ਅਤੇ 2000 ਦੀ ਵਿਸਾਖੀ ਤਾਂ ਸ. ਮਲ੍ਹੀ ਕੈਨੇਡਾ ਦੀ ਪਾਰਲੀਮੈਂਟ ਵਿੱਚ ਪੂਰੀ ਸਿੱਖੀ ਮਰਿਆਦਾ ਨਾਲ ਖ਼ਾਲਸੇ ਦੇ ਤਿੰਨ ਸੌ ਸਾਲਾ ਪਰਕਾਸ਼ ਉਤਸਵ ਵਜੋਂ ਮਨਾ ਚੁੱਕੇ ਹਨ। ਹੁਣ ਹਰ ਵਿਸਾਖੀ ਤੇ ਸ. ਮਲ੍ਹੀ ਵਲੋਂ ਕੈਨੇਡਾ ਦੀ ਪਾਰਲੀਮੈਂਟ ਵਿੱਚ ਅਖੰਡ ਪਾਠ ਸਾਹਿਬ ਦਾ ਭੋਗ ਪਵਾਇਆ ਜਾਂਦਾ ਹੈ ਜੋ ਇਸ ਸਾਲ 2003 ਵਿੱਚ 9 ਅਪ੍ਰੈਲ ਨੂੰ ਪਾਇਆ ਗਿਆ ਜਿਸ ਵਿੱਚ ਪ੍ਰਧਾਨ ਮੰਤਰੀ, ਹੋਰ ਮੰਤਰੀਆਂ ਅਤੇ ਪਾਰਲੀਮੈਂਟ ਮੈਂਬਰਾਂ ਨੇ ਭਾਗ ਲੈ ਕੇ ਸਭ ਨਾਲ ਖਾਲਸੇ ਦੇ ਜਨਮ ਦਿਨ ਦੀਆਂ ਵਧਾਈਆਂ ਸਾਂਝੀਆਂ ਕੀਤੀਆਂ। ਕੈਨੇਡਾ ਦੇ ਪ੍ਰਧਾਨ ਮੰਤਰੀ ਸ੍ਰੀ ਜੀਨ ਕਰੀਸਚਨ ਨੇ 19.4.99 ਨੂੰ ਖ਼ਾਲਸੇ ਦੀ ਸ਼ਾਨ ਵਧਾਉਣ ਲਈ 46 ਪੈਨਸ ਦੀ ਖੰਡੇ ਦੀ ਡਾਕ ਟਿਕਟ ਜਾਰੀ ਕਰਕੇ ਸਿੱਖ ਕੌਮ ਦੇ ਸਨਮਾਨ ਵਿੱਚ ਵਾਧਾ ਕੀਤਾ। 21 ਅਪ੍ਰੈਲ 1999 ਨੂੰ ਸ. ਗੁਰਬਖਸ਼ ਸਿੰਘ ਮਲ੍ਹੀ ਦੇ ਸਹਿਯੋਗ ਨਾਲ ਇਸ ਲੇਖਕ ਦੀਆਂ ਤਿੰਨ ਅੰਗਰੇਜ਼ੀ ਪੁਸਤਕਾਂ, ਜੋ ਖਾਲਸੇਈ ਸ਼ਾਨ ਵਧਾਉਂਦੀਆਂ ਹਨ, ਨੂੰ ਵੀ ਮਾਨਯੋਗ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਵਿੱਚ ਰਲੀਜ਼ ਕਰਕੇ ਸਮੁੱਚੀ ਕੌਮ ਦੀ ਵਾਹ ਵਾਹ

ਘੱਟੀ। ਲੇਖਕ ਤੇ ਉਸਦੀ ਪਤਨੀ ਨੇ ਪ੍ਰਧਾਨ ਮੰਤਰੀ, ਸਾਰੇ ਮੰਤਰੀਆਂ ਅਤੇ ਮੈਂਬਰ ਸਾਹਿਬਾਨ ਦਾ ਸਿੱਖ ਕੌਮ ਵਲੋਂ ਭਰਵਾਂ ਧੰਨਵਾਦ ਕੀਤਾ। ਦਸਤਾਰਧਾਰੀ ਮੈਂਬਰ ਪਾਰਲੀਮੈਂਟ ਸ. ਗੁਰਬਖਸ਼ ਸਿੰਘ ਮਲ੍ਹੀ ਦੇ ਪਾਰਲੀਮੈਂਟ ਵਿੱਚ ਪਿਆਰ ਸਹਿਤ ਵਿਚਰਨ ਦਾ ਇਹ ਅਸਰ ਵੀ ਦੇਖ ਕੇ ਸਾਨੂੰ ਖੁਸ਼ੀ ਹੋਈ ਕਿ ਸਾਰੇ ਮੈਂਬਰ ਪਾਰਲੀਮੈਂਟ ਲੇਖਕ ਤੇ ਉਸ ਨਾਲ ਗਈ ਸਾਰੀ ਸਿੱਖ ਟੀਮ ਨੂੰ 'ਸਤਿ ਸ੍ਰੀ ਅਕਾਲ' ਜਾਂ 'ਵਾਹਿਗੁਰੂ ਜੀ ਕੀ ਫਤਿਹ' ਕਹਿ ਕੇ ਸੰਬੋਧਨ ਕਰਨ ਵਿੱਚ ਖੁਸ਼ੀ ਮਹਿਸੂਸ ਕਰਦੇ ਸਨ। ਸ. ਮਲ੍ਹੀ ਦੇ ਉਦਮਾਂ ਅਤੇ ਕੈਨੇਡੀਅਨਜ਼ ਦੇ ਇਸ ਫਰਾਖ-ਦਿਲੀ ਵਾਲੇ ਵਿਹਾਰ ਨਾਲ ਵੀ ਸਾਰਿਆਂ ਵਿੱਚ ਵਧੇਰੇ ਸਦਭਾਵਨਾ ਅਤੇ ਆਪਸੀ ਨੇੜਤਾ ਦਾ ਜਜ਼ਬਾ ਉਭਰਿਆ ਜਿਸਦੀ ਜਿਤਨੀ ਵੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। ਕੈਨੇਡਾ ਦੀ ਪਾਰਲੀਮੈਂਟ ਵਿੱਚ ਹਰ ਸਾਲ ਵਿਸਾਖੀ ਦੇ ਅਵਸਰ ਤੇ ਅਖੰਡ ਪਾਠ ਸਾਹਿਬ ਦਾ ਭੋਗ ਪਵਾਣਾ ਸਿੱਖੀ ਸ਼ਾਨ ਦੀ ਵਿਸ਼ਾਲਤਾ ਦਾ ਪ੍ਰਤੱਖ ਪਰਮਾਣ ਹੈ ਪਰ ਜੇਕਰ ਸਾਡੇ ਨੌਜਵਾਨ ਇਸ ਮਾਣ ਨੂੰ ਵੀ ਆਪਣੇ ਨਾਲ ਜੋੜਨ ਤੋਂ ਕੰਨੀ ਕਤਰਾਉਂਦੇ ਹਨ ਤਾਂ ਇਹ ਕੌਮੀ ਪੱਧਰ ਤੇ ਬਦਕਿਸਮਤੀ ਦੀ ਗੱਲ ਹੈ ਜਿਸ ਲਈ ਅਸੀਂ ਸਾਰੇ ਜ਼ਿੰਮੇਵਾਰ ਹਾਂ। ਸਾਨੂੰ ਸਿੱਖ ਨੌਜਵਾਨਾਂ ਦੇ ਸਿੱਖੀ ਤੋਂ ਗੁਮਰਾਹ ਹੋ ਜਾਣ ਦੇ ਗੰਭੀਰਤਾ ਨਾਲ ਕਾਰਣ ਲੱਭਣੇ ਹੋਣਗੇ ਅਤੇ ਹੋਰ ਵਧ ਗੰਭੀਰਤਾ ਨਾਲ ਉਨ੍ਹਾਂ ਦਾ ਹਲ ਵੀ ਲੱਭਣਾ ਪਵੇਗਾ ਤਾਕਿ ਨੌਜਵਾਨ ਸਿੱਖੀ ਸਰੂਪ ਨੂੰ ਸੰਭਾਲਣ ਤੇ ਸਤਿਕਾਰਨ ਲਈ ਤਤਪਰ ਹੋ ਸਕਣ।

ਜਿੱਥੇ ਤਕ ਕੈਨੇਡੀਅਨਜ਼ ਵਲੋਂ ਆਪਣੇ ਮਰਿਆਂ ਬਜ਼ੁਰਗਾਂ ਜਾਂ ਸ਼ਹੀਦਾਂ ਨੂੰ ਸਿਰ ਨੰਗੇ ਰੱਖ ਕੇ ਆਪਣਾ ਸਤਿਕਾਰ ਤੇ ਸ਼ਰਧਾਂਜਲੀ ਦੇਣ ਦੀ ਗੱਲ ਦਾ ਸਬੰਧ ਹੈ ਉਸ ਤੋਂ ਤਾਂ ਇਹ ਗੱਲ ਸਪੱਸ਼ਟ ਰੂਪ ਵਿੱਚ ਸਾਹਮਣੇ ਆਉਂਦੀ ਹੈ ਕਿ ਪੁਰਾਣੇ ਸਮਿਆਂ ਵਿੱਚ ਤੇ ਹੁਣ ਵੀ ਸਿਰ ਨੰਗਾ ਕਰਕੇ ਸਤਿਕਾਰ ਅਰਪਤ ਕਰਨਾ ਇਹ ਸਿੱਧ ਕਰਦਾ ਹੈ ਕਿ ਜਦ ਮਨੁੱਖ ਆਪਣਾ ਸਿਰ ਨੰਗਾ ਕਰ ਦੇਂਦਾ ਹੈ ਤਾਂ ਉਹ ਆਪਣਾ ਸਭ ਕੁਝ ਵਾਰ ਦੇਣ ਦੇ ਪ੍ਰਭਾਵ ਦਾ ਪ੍ਰਗਟਾਵਾ ਕਰ ਰਿਹਾ ਹੁੰਦਾ ਹੈ। ਆਪਣੀ ਇੱਜ਼ਤ, ਆਪਣੀ ਸ਼ਾਨ, ਆਪਣਾ ਸਟੇਟਸ ਸਭ ਕੁਝ ਉਹ ਆਪਣਾ ਸਿਰ ਨੰਗਾ ਕਰਕੇ ਉਸ ਅੱਗੇ ਭੇਂਟ ਕਰਦਾ ਹੈ ਜਿਸਨੂੰ ਉਸਨੇ ਆਪਣਾ ਅਤਿ ਭਰਵਾਂ ਸਤਿਕਾਰ ਅਰਪਤ ਕਰਨਾ ਹੁੰਦਾ ਹੈ। ਇਸ ਤੋਂ ਵੀ ਕੇਸਾਂ ਤੇ ਉਨ੍ਹਾਂ ਦੇ ਢਕਣ ਦੀ ਮਹੱਤਤਾ ਦੇ ਬੜੇ ਅਸਰਦਾਰ ਦਰਸ਼ਨ ਹੁੰਦੇ ਹਨ। ਕੇਸ ਢਕ ਕੇ ਰੱਖਣ ਨਾਲ ਸਮਾਜਿਕ ਗੌਰਵ ਵਧਦਾ ਹੈ ਇਸ ਲਈ ਸਾਨੂੰ ਕਿਸੇ ਅੱਗੇ ਸਿਰ ਨੰਗਾ ਕਰਕੇ ਵਖਾਉਣ ਦੀ ਲੋੜ ਨਹੀਂ। ਜੇ ਦਸਤਾਰ ਦੇ ਇਤਿਹਾਸ ਵਲ ਨਜ਼ਰ ਮਾਰੀਏ ਤਾਂ ਪ੍ਰਤੱਖ ਰੂਪ ਵਿੱਚ ਪ੍ਰਤੀਤ ਹੋਵੇਗਾ ਕਿ ਈਸਾ ਤੋਂ 13 ਸੌ ਸਾਲ ਪਹਿਲੇ ਤੋਂ ਹਜ਼ਰਤ ਮੂਸਾ ਦੇ ਸਮਿਆਂ ਵਿੱਚ ਵੀ ਦਸਤਾਰ ਇਜ਼ਰਾਈਲੀ ਮੁੱਖ ਪਾਦਰੀ ਦੀ ਵਰਦੀ ਦਾ ਇਕ ਲਾਜ਼ਮੀ ਅੰਗ ਸੀ ਜਿਸਦਾ ਹਵਾਲਾ Old Testament, Exodus, 28.4 ਵਿੱਚ ਮਿਲਦਾ ਹੈ। ਖੁਦ ਭਾਰਤ ਵਿੱਚ ਅੱਜ ਤੋਂ 22,23 ਸੌ ਸਾਲ ਪੂਰਵ ਰਚੀਆਂ ਗਈਆਂ ਅਜੰਤਾ ਗੁਫ਼ਾਵਾਂ ਵਿੱਚ ਦਰਸਾਏ ਗਏ

ਮਨੁੱਖਾਂ ਦੇ ਸਿਰਾਂ ਤੇ ਦਸਤਾਰਾਂ ਸ਼ਸ਼ੋਭਿਤ ਹਨ ਕਿਉਂਕਿ ਪੁਰਾਣੀ ਪਰੰਪਰਾ ਅਨੁਸਾਰ ਦਸਤਾਰ ਬੰਨ੍ਹਣਾ ਪਵਿੱਤਰਤਾ ਦੀ ਨਿਸ਼ਾਨੀ ਸਮਝਿਆ ਜਾਂਦਾ ਸੀ ਅਤੇ ਦਸਤਾਰ ਦੇ ਸਾਈਜ਼, ਸਮੱਗਰੀ ਅਤੇ ਸਟਾਈਲ ਤੋਂ ਬੰਨ੍ਹਣ ਵਾਲੇ ਮਨੁੱਖ ਦੇ ਰੁਤਬੇ ਅਤੇ ਪਦਵੀ ਦਾ ਪਤਾ ਲਗਦਾ ਸੀ। (ਹਵਾਲਾ ਐਨਸਾਈਕਲੋਪੀਡੀਆ ਆਫ਼ ਸਿਖਇਜ਼ਮ ਜਿਲਦ ਚੌਥੀ, ਪੰਨਾ 369)।

ਦਸਤਾਰ ਦੇ ਇਤਨੇ ਪੁਰਾਣੇ ਇਤਿਹਾਸ ਅਤੇ ਇਤਨੇ ਮਾਣ ਵਾਲੇ ਗੌਰਵ ਨੂੰ ਫੈਸ਼ਨਪ੍ਰਸਤੀ ਜਾਂ ਅਗਿਆਨਤਾ ਦੀ ਬਲੀ ਚੜ੍ਹਾਅ ਦੇਣਾ ਨਾ ਤਾਂ ਉਚਤ ਹੈ ਅਤੇ ਨਾ ਹੀ ਸ਼ੋਭਨੀਕ। ਸਿੱਖ ਤਾਂ ਵਡਭਾਗੇ ਹਨ ਜਿਨ੍ਹਾਂ ਨੂੰ ਆਪਣੇ ਸਤਿਗੁਰਾਂ ਨੇ ਕੇਸਾਂ ਅਤੇ ਦਸਤਾਰਾਂ ਦਾ ਸਤਿਕਾਰ ਕਰਨ ਦੀ ਹਿਦਾਇਤ ਕਰਕੇ ਸਰਦਾਰੀ ਬਖ਼ਸ਼ੀ ਹੈ, ਇਲਾਹੀ ਮਾਣ ਸਤਿਕਾਰ ਦਾ ਭਾਗੀਦਾਰ ਬਣਾਇਆ ਹੈ। ਮੌਜੂਦਾ ਹਾਲਾਤ ਮੰਗ ਕਰਦੇ ਹਨ ਕਿ ਅਸੀਂ ਆਪਣੇ ਬੱਚਿਆਂ ਨੂੰ ਆਪਣੇ ਅਨਮੋਲ ਇਤਿਹਾਸ ਅਤੇ ਗੌਰਵ ਨਾਲ ਪਰੀਚਤ ਕਰਵਾਈਏ ਤੇ ਉਸਨੂੰ-ਅਮਲੀ ਰੂਪ ਵਿਚ ਗ੍ਰਹਿਣ ਕਰਨ ਲਈ ਪਰਪੱਕ ਕਰੀਏ। ਇਸੇ ਵਿੱਚ ਹੀ ਸਾਡੀ ਸਾਰਿਆਂ ਦੀ ਬਿਹਤਰੀ ਹੈ ਵਰਨਾ ਅਸੀਂ ਖੰਡਤ ਹੋ ਜਾਵਾਂਗੇ ਤੇ ਵਿਰਸੇ ਤੋਂ ਟੁੱਟ ਕੇ ਦੁਨੀਆ ਦੀ ਗਰਦਸ਼ ਵਿੱਚ ਗਵਾਚ ਜਾਵਾਂਗੇ। ਇੱਥੇ ਇਹ ਵੀ ਸਪੱਸ਼ਟ ਕੀਤਾ ਜਾਂਦਾ ਹੈ ਕਿ ਦਸਤਾਰ ਬੰਨ੍ਹਣ ਦਾ ਰਿਵਾਜ ਕਿਸੇ ਖਾਸ ਇਲਾਕੇ, ਦੇਸ਼ ਆਦਿ ਤਕ ਹੀ ਸੀਮਤ ਨਹੀਂ ਸੀ ਸਗੋਂ ਇਹ ਤਾਂ ਵਿਸ਼ਵ ਵਿਆਪੀ ਸੀ। ਲੰਡਨ ਦੀ ਆਰਟ ਗੈਲਰੀ ਵਿੱਚ ਇਕ ਗੋਰੇ ਮਨੁੱਖ ਦੀ ਕਲਾ ਕਿਰਤੀ ਪਰਦਰਸ਼ਤ ਹੈ ਜੋ 1431 AD ਦੀ ਬਣੀ ਹੈ ਤੇ ਉਸ ਤਸਵੀਰ ਵਿੱਚ ਉਸ ਗੋਰੇ ਮਨੁੱਖ ਦੇ ਸਿਰ ਤੇ ਦਸਤਾਰ ਬੰਨ੍ਹੀ ਹੋਈ ਹੈ। ਇਸ ਪੇਂਟਿੰਗ ਤੋਂ ਪਰਤੀਤ ਹੁੰਦਾ ਹੈ ਕਿ ਪੁਰਾਣੇ ਸਮਿਆਂ ਵਿੱਚ ਪੱਛਮੀ ਸੰਸਾਰ ਦੇ ਲੋਕੀ ਵੀ ਆਪਣੇ ਸਿਰਾਂ ਤੇ ਪਗੜੀਆਂ ਸਜਾਉਂਦੇ ਹੋਣਗੇ ਜਾਂ ਕਿਸੇ ਕੱਪੜੇ ਆਦਿ ਨਾਲ ਸਿਰਾਂ ਨੂੰ ਚੰਗੀ ਤਰ੍ਹਾਂ ਢੱਕਦੇ ਜ਼ਰੂਰ ਹੋਣਗੇ।

## ਮਹਾਰਾਜਾ ਰਣਜੀਤ ਸਿੰਘ ਤੇ ਸੁਹਣੀ ਦਸਤਾਰ

ਮਹਾਰਾਜਾ ਰਣਜੀਤ ਸਿੰਘ ਬਾਕੀ ਸਿੰਘਾਂ ਵਾਂਗ ਦਸਤਾਰ ਨੂੰ ਸਿੱਖ ਦੇ ਸਿਰ ਉੱਤੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਸੁਭਾਇਮਾਨ ਕੀਤਾ ਤਾਜ ਸਮਝਦਾ ਸੀ। ਉਸਨੇ ਆਪਣੇ ਸਾਰੇ ਰਾਜ ਕਾਲ ਵਿੱਚ ਸੁਹਣੀ ਦਸਤਾਰ ਬੰਨ੍ਹਣ ਵਾਲਿਆਂ ਨੂੰ ਇਨਾਮ ਕਰਾਮ ਵੀ ਦਿੱਤੇ ਸਨ। ਇਕ ਵਾਰੀ ਇੱਕ ਸਿੱਖ ਨੌਜਵਾਨ ਨੂੰ ਬੇਹਦ ਸੁਹਣੀ ਦਸਤਾਰ ਬੰਨ੍ਹਣ ਕਾਰਨ ਮਹਾਰਾਜੇ ਨੇ ਕਾਫ਼ੀ ਇਨਾਮ ਦਿੱਤਾ ਤੇ ਨਾਲ ਹੀ ਬਹੁਤ ਸਲਾਹਿਆ। ਲੋਕਾਂ ਨੇ ਵੀ ਉਸਨੂੰ ਸੁਹਣੀ ਤਰ੍ਹਾਂ ਦਸਤਾਰ ਬੰਨ੍ਹਣ ਕਰਕੇ ਸ਼ਾਬਾਸ਼ ਦਿੱਤੀ ਪਰ ਉਹ ਸ਼ੇਖੀ ਵਿੱਚ ਆ ਕੇ ਕਹਿਣ ਲਗ ਪਿਆ ਕਿ ਇਹ ਪਗੜੀ ਜਿਹੜੀ ਮਹਾਰਾਜਾ ਸਾਹਿਬ ਨੂੰ ਪਸੰਦ ਆਈ ਹੈ ਇਹ ਤਾਂ ਉਸਨੇ ਕੱਲ੍ਹ ਬੰਨ੍ਹੀ ਸੀ, ਜੇਕਰ ਅੱਜ ਤਾਜ਼ਾ ਬੰਨ੍ਹੀ ਹੁੰਦੀ ਤਾਂ ਉਹ ਹੋਰ ਵਧੇਰੇ ਖ਼ੁਸ਼ ਹੁੰਦੇ। ਪਹੁੰਚਦੇ ਪਹੁੰਚਦੇ ਇਹ ਗੱਲ ਮਹਾਰਾਜਾ

ਰਣਜੀਤ ਸਿੰਘ ਤਕ ਪਹੁੰਚ ਗਈ ਤਾਂ ਉਸਨੇ ਉਸ ਨੌਜਵਾਨ ਨੂੰ ਦੋਬਾਰਾ ਆਪਣੇ ਦਰਬਾਰ ਵਿੱਚ ਬੁਲਾ ਕੇ ਬਹੁਤ ਬੁਰਾ ਭਲਾ ਕਿਹਾ ਤੇ ਫਿਰ ਸਮਝਾਇਆ ਕਿ ਗੁਰੂ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਹਰ ਸਿੱਖ ਨੂੰ ਜਦ ਇਕ ਵਾਰੀ ਦਸਤਾਰ ਉਤਾਰਨੀ ਪਵੇ ਤੇ ਦੂਜੀ ਵਾਰੀ ਬੰਨ੍ਹਣੀ ਪਵੇ ਤਾਂ ਉਸਨੂੰ ਦਸਤਾਰ ਖੋਹਲ ਕੇ ਨਵੇਂ ਸਿਰਿਓਂ ਬੰਨ੍ਹਣੀ ਚਾਹੀਦੀ ਹੈ, ਟੋਪ ਵਾਂਗਰਾਂ ਉਵੇਂ ਹੀ ਸਿਰ ਤੇ ਨਹੀਂ ਰਖ ਲੈਣੀ ਚਾਹੀਦੀ। ਅਜਿਹਾ ਕਰਨਾ ਕੁਰੀਤੀ ਹੈ, ਦਸਤਾਰ ਦਾ ਅਪਮਾਨ ਹੈ, ਕਿਉਂਕਿ ਦਸਤਾਰ, ਦਸਤਾਰ ਹੈ ਕੋਈ ਟੋਪ ਜਾਂ ਹੈਟ ਨਹੀਂ। ਇਵੇਂ ਉਸ ਨੌਜਵਾਨ ਨੂੰ ਦਸਤਾਰ ਦੀ ਮਹੱਤਤਾ ਦਾ ਗਹਿਰਾ ਅਹਿਸਾਸ ਹੋ ਗਿਆ ਤੇ ਇਸ ਘਟਨਾ ਨਾਲ ਹਰ ਕਿਸੇ ਦੇ ਦਿਲ ਵਿੱਚ ਦਸਤਾਰ ਦੀ ਪੂਰੀ ਪੂਰੀ ਸੰਭਾਲ ਦਾ ਜਜ਼ਬਾ ਹੋਰ ਪ੍ਰਪੱਕ ਹੋਇਆ। ਇਸਦੇ ਉਲਟ ਮਹਾਰਾਜੇ ਦੇ ਆਪਣੇ ਪੁੱਤਰ ਦਲੀਪ ਸਿੰਘ ਨਾਲ ਸਿੱਖੀ ਸਰੂਪ ਅਤੇ ਦਸਤਾਰ ਨੂੰ ਲੈ ਕੇ ਕੀ ਬੀਤੀ, ਆਓ ਉਹ ਵੀ ਪੜ੍ਹੀਏ।

## ਮਹਾਰਾਜਾ ਦਲੀਪ ਸਿੰਘ ਤੇ ਉਸਦੀ ਮਾਂ ਦੀ ਵਾਰਤਾਲਾਪ

ਜਦ ਅੰਗਰੇਜ਼ਾਂ ਨੇ 1849 ਈ: ਵਿੱਚ ਖਾਲਸਾ ਰਾਜ ਸਮਾਪਤ ਕਰਕੇ ਛੋਟੀ ਉਮਰ ਦੇ ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਭੇਜ ਦਿੱਤਾ ਤੇ ਉਸਦੀ ਮਾਂ ਮਹਾਰਾਣੀ ਜਿੰਦਾਂ ਨੂੰ ਨਿਪਾਲ ਵਿੱਚ ਨਜ਼ਰਬੰਦ ਕਰ ਦਿੱਤਾ ਤਾਂ ਦੋਨੋਂ ਮਾਂ ਪੁੱਤ ਇਕ ਦੂਜੇ ਨੂੰ ਦੇਖਣ ਤੋਂ ਤਰਸ ਗਏ। ਇਕ ਪਾਸੇ ਸ਼ਕਤੀਸ਼ਾਲੀ ਮਹਾਨ ਰਾਜ ਖੁੱਸਣ ਦਾ ਗ਼ਮ ਤੇ ਦੂਜੇ ਪਾਸੇ ਜੁਦਾਈ ਦਾ ਦੁਖ ਦੋਹਾਂ ਕੋਲੋਂ ਝੱਲਿਆ ਨਹੀਂ ਸੀ ਜਾ ਰਿਹਾ ਪਰ ਦੋਨੋਂ ਬੇਵਸ ਸਨ ਇਵੇਂ ਹੀ ਜਿਵੇਂ ਕੋਈ ਪੰਛੀ ਜੰਦਰਾ ਲੱਗੇ ਪਿੰਜਰੇ ਵਿੱਚ ਡੱਕਿਆ ਬੇਵਸ ਹੁੰਦਾ ਹੈ। ਮਹਾਰਾਣੀ ਬਾਲਕ ਪੁੱਤਰ ਦਲੀਪ ਸਿੰਘ ਨੂੰ ਯਾਦ ਕਰ ਕਰ ਕੇ ਸਾਰਾ ਸਾਰਾ ਦਿਨ ਰੋਂਦੀ ਰਹਿੰਦੀ। ਇਹ ਕਰਮ ਕਈ ਸਾਲ ਲਗਾਤਾਰ ਚਲਦਾ ਰਿਹਾ ਜਿਸ ਕਾਰਨ ਉਸ ਦੀਆਂ ਅੱਖਾਂ ਦੀ ਜੋਤ ਜਾਂਦੀ ਰਹੀ। ਉਸਨੇ ਸਰਕਾਰ ਅੱਗੇ ਬੜੀਆਂ ਅਪੀਲਾਂ ਕੀਤੀਆਂ ਕਿ ਇਕ ਵਾਰੀ ਉਸਦਾ ਉਸਦੇ ਪੁੱਤਰ ਨਾਲ ਮੇਲ ਕਰਾ ਦੇਵੇ। ਅੰਗਰੇਜ਼ ਸਰਕਾਰ ਕਈ ਸ਼ਰਤਾਂ ਤੇ ਇਵੇਂ ਕਰਨਾ ਮੰਨ ਗਈ ਪਰ ਨਿਪਾਲ ਸਰਕਾਰ ਨੇ ਕਿਹਾ ਕਿ ਜੇਕਰ ਮਹਾਰਾਣੀ ਇਕ ਵਾਰੀ ਨਿਪਾਲ ਦੇਸ਼ ਤੋਂ ਬਾਹਰ ਚਲੀ ਗਈ ਤਾਂ ਉਸਦੀ ਗੁਜ਼ਾਰਾ ਪੈਨਸ਼ਨ ਬੰਦ ਕਰ ਦਿੱਤੀ ਜਾਵੇਗੀ। ਮਹਾਰਾਣੀ ਨੇ ਇਸ ਗੱਲ ਦੀ ਪ੍ਰਵਾਹ ਨਾ ਕੀਤੀ ਤੇ ਆਖਿਰ 1861 ਈ: ਵਿੱਚ ਉਹ ਘੜੀ ਆ ਹੀ ਗਈ ਜਦ ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਤੋਂ ਕਲਕੱਤੇ ਲਿਆਂਦਾ ਗਿਆ ਤੇ ਮਾਂ ਨਿਪਾਲ ਤੋਂ ਉਸਨੂੰ ਮਿਲਣ ਆਈ। ਦੋਨੋਂ ਮਾਂ ਪੁੱਤਰ ਇਕੱਠੇ ਹੋਏ। ਅੰਨ੍ਹੀ ਮਾਂ ਨੇ ਪੁੱਤਰ ਨੂੰ ਗਲਵੱਕੜੀ ਵਿੱਚ ਲਿਆ ਤੇ ਬੜੀ ਰੋਈ, ਉਸਨੂੰ ਅਸੀਸਾਂ ਦਿੱਤੀਆਂ ਤੇ ਪਿਆਰ ਨਾਲ ਉਸਦੇ ਸਿਰ ਤੇ ਹੱਥ ਫੇਰਨਾ ਚਾਹਿਆ। ਅਜਿਹਾ ਕਰਦਿਆਂ ਹੀ ਉਸ ਦੀਆਂ ਚੀਕਾਂ ਨਿਕਲ ਗਈਆਂ। ਉਸ ਉੱਚੀ ਉੱਚੀ ਸਿਆਪਾ ਕਰਨਾ ਸ਼ੁਰੂ ਕਰ ਦਿੱਤਾ। ਦਲੀਪ ਨੇ ਕਾਰਨ ਪੁੱਛਿਆ ਤਾਂ ਮਾਂ ਨੇ ਕਿਹਾ ਕਿ ਸਾਰਾ ਰਾਜ ਭਾਗ ਚਲੇ ਜਾਣ ਦਾ ਉਸਨੂੰ ਇਤਨਾ ਦੁਖ ਨਹੀਂ ਹੋਇਆ ਜਿਤਨਾ ਉਸਨੂੰ ਦਲੀਪ ਦੇ ਕੇਸ ਕਟਵਾਣ ਤੇ

ਦਸਤਾਰ ਗਵਾਉਣ ਦਾ ਹੋਇਆ ਹੈ। ਉਸਨੇ ਪੁੱਤਰ ਨੂੰ ਫਿਟਕਾਰਾਂ ਪਾਈਆਂ, ਆਪਣੀ ਕਿਸਮਤ ਨੂੰ ਕੋਸਿਆ ਕਿ ਹੋਣੀਏ ਤੂੰ ਇਸ ਗਰੀਬਣੀ ਨਾਲ ਇਹ ਘਨਾਉਣਾ ਮਜ਼ਾਕ ਹੋਰ ਕਿਉਂ ਕੀਤਾ ਏ। ਕੀ ਉਹ ਪਹਿਲੇ ਸੁਖੀ ਸੀ ਜੋ ਉਸਨੂੰ ਇਸ ਨਵੇਂ ਕਸ਼ਟ ਵਿੱਚ ਸੁੱਟਿਆ ਈ? ਪਤਾ ਨਹੀਂ ਕੀ ਕੀ ਮਹਾਰਾਣੀ ਬੋਲਦੀ ਗਈ। **ਉਸ ਦੇ ਕਹਿਣ ਅਨੁਸਾਰ ਰਾਜ ਭਾਗ ਜਾਣ ਨਾਲ ਉਸਨੂੰ ਕੋਈ ਮਾਨਸਿਕ ਦੁਖ ਨਹੀਂ ਹੋਇਆ ਪਰ ਪੁੱਤਰ ਦੀ ਸਿੱਖੀ ਖੁਸ ਜਾਣ ਨਾਲ ਤੇ ਦਸਤਾਰ ਲੁਟ ਜਾਂਣ ਨਾਲ ਉਸਦੀ ਆਤਮਾ ਤਕ ਲੀਰੋ ਲੀਰ ਹੋ ਗਈ ਹੈ। ਕਾਸ਼ ਉਸਨੂੰ ਇਹ ਦਿਨ ਦੇਖਣਾ ਨਸੀਬ ਨਾ ਹੁੰਦਾ।**

ਮਹਾਰਾਜਾ ਦਲੀਪ ਸਿੰਘ ਮਾਂ ਦੇ ਦੁਖ ਨੂੰ ਜਾਣਦਾ ਸੀ, ਉਹ ਖੁਦ ਵੀ ਬੜਾ ਦੁਖੀ ਸੀ। ਉਸਨੇ ਮਾਂ ਨੂੰ ਕਿਹਾ ਕਿ ਜਦ ਅੰਗਰੇਜ਼ ਉਸਨੂੰ ਇੰਗਲੈਂਡ ਲੈ ਗਏ ਤਾਂ ਉਨ੍ਹਾਂ ਨੇ ਧੱਕੇ ਨਾਲ ਉਸਦਾ ਧਰਮ ਪਰਵਰਤਤ ਕੀਤਾ। ਉਸ ਵਕਤ ਉਹ ਨਾਬਾਲ਼ਗ ਸੀ ਤੇ ਉਸ ਪਾਸ ਕੋਈ ਚਾਰਾ ਨਹੀਂ ਸੀ ਪਰ ਉਹ ਖੁਦ ਇਸ ਅਮਾਨਵੀ ਜ਼ੁਲਮ ਨੂੰ ਅਸਾਨੀ ਨਾਲ ਨਹੀਂ ਝੱਲ ਸਕਿਆ। ਉਸ ਤਰਲੇ ਦੀ ਭਾਵਨਾ ਵਿੱਚ ਕਿਹਾ ਕਿ ਇਹ ਠੀਕ ਹੈ ਮਾਂ ਕਿ ਮੇਰੇ ਕੇਸ ਨਹੀਂ ਹਨ, ਪਰ ਮੇਰੇ ਅੰਦਰ ਮੇਰਾ ਗੁਰੂ ਪੂਰੀ ਤਰ੍ਹਾਂ ਵਸਿਆ ਹੋਇਆ ਹੈ। ਤੂੰ ਆਸ਼ੀਰਵਾਦ ਦੇ ਕਿ ਮੈਂ ਫਿਰ ਸਿੱਖੀ ਸਰੂਪ ਧਾਰਨ ਕਰਕੇ ਗੁਰੂ ਦੀ ਸ਼ਰਨ ਵਿੱਚ ਆ ਸਕਾਂ। ਮੈਨੂੰ ਆਪਣੇ ਰਾਜ ਭਾਗ ਨਾਲੋਂ ਸਿੱਖੀ, ਕੇਸ ਅਤੇ ਦਸਤਾਰ ਵਧੇਰੇ ਮਹੱਤਵਪੂਰਣ ਲਗਦੇ ਹਨ। ਮੈਂ ਦਸਤਾਰ ਰੂਪੀ ਤਾਜ ਆਪਣੇ ਸਿਰ ਤੇ ਧਰਨ ਵਿੱਚ ਹਰ ਵਕਤ ਤਾਂਘਦਾ ਰਹਿੰਦਾ ਹਾਂ। ਮੈਂ ਤੇਰੇ ਨਾਲ ਵਾਅਦਾ ਕਰਦਾ ਹਾਂ ਕਿ ਦਾਅ ਲਗਦੇ ਤੇ ਮੌਕਾ ਮਿਲਦੇ ਹੀ ਮੈਂ ਅੰਮ੍ਰਿਤ ਛਕ ਕੇ ਸਿੰਘ ਸਜਾਂਗਾ, ਇਹ ਮੇਰੀ ਪਹਿਲੀ ਤੇ ਅੰਤਮ ਇੱਛਾ ਹੈ। ਪੁੱਤਰ ਦੀ ਮਜਬੂਰੀ ਭਰੇ ਜਜ਼ਬੇ ਨੂੰ ਸੁਣ ਕੇ ਮਾਂ ਨੂੰ ਕੁਛ ਧਰਵਾਸ ਹੋਇਆ ਪਰ ਉਹ ਉਸ ਦੁਖ ਨੂੰ ਬਹੁਤੀ ਦੇਰ ਜਰ ਨਾ ਸਕੀ ਤੇ ਪੁੱਤਰ ਨਾਲ ਇੰਗਲੈਂਡ ਪਹੁੰਚ ਕੇ ਪ੍ਰਾਣ ਤਿਆਗ ਦਿੱਤੇ। ਕਵੀ 'ਜਾਚਕ' ਉਕਤ ਸਾਰੀ ਘਟਨਾ ਨੂੰ ਇਕ ਕਾਵਿਕ ਬੰਦ ਵਿੱਚ ਇਵੇਂ ਕਲਮਬੰਦ ਕਰਦਾ ਹੈ :

***ਵਿਛੜੀ ਜਿੰਦਾਂ ਨੂੰ ਜਦੋਂ ਦਲੀਪ ਮਿਲਿਆ, ਧਾਹਾਂ ਮਾਰ ਸੀ ਰੋਈ ਮਜਬੂਰ ਮਾਤਾ***
***ਜੂੜਾ ਪੁਤ ਦੇ ਸਿਰ ਨਾ ਵੇਖ ਕੇ ਤੇ, ਹੋ ਗਈ ਟੁਟ ਕੇ ਚਿਕਨਾ ਚੂਰ ਮਾਤਾ***
***ਅਗੋਂ ਕਿਹਾ ਉਸ ਮਾਂ ਦੇ ਚਰਨ ਫੜ ਕੇ, ਫਰੰਗੀ ਕੀਤਾ ਏ ਸਿੱਖੀ ਤੋਂ ਦੂਰ ਮਾਤਾ***
***ਅੰਮ੍ਰਿਤ ਛਕ ਕੇ ਸਜੂੰ ਮੈਂ ਸਿੰਘ ਪੂਰਾ, ਸਹੁੰ ਖਾਂਦਾ ਹਾਂ ਤੇਰੇ ਹਜ਼ੂਰ ਮਾਤਾ।***

ਜ਼ਿੰਦਗੀ ਦੇ ਬਾਕੀ ਸਾਲਾਂ ਵਿੱਚ ਦੁਖੀ ਆਤਮਾ ਵਾਲੇ ਦਲੀਪ ਸਿੰਘ ਨੇ ਇੰਗਲੈਂਡ ਤੋਂ ਚੋਰੀ ਨਸ ਨਿਕਲਣ ਦੇ ਪ੍ਰਯਤਨ ਕੀਤੇ। ਇਕ ਵਾਰੀ ਤਾਂ ਮਿਸਰ ਤਕ ਪਹੁੰਚ ਵੀ ਗਿਆ ਪਰ ਫੜਿਆ ਗਿਆ। 'ਦੁਖੀਏ ਮਾਂ ਪੁੱਤ' ਪੁਸਤਕ ਅਨੁਸਾਰ ਮਹਾਰਾਜੇ ਨੇ ਆਪਣੀ ਮਾਂ ਦੇ ਭੂਆ ਦੇ ਪੁੱਤਰ ਸ. ਸੰਤਾ ਸਿੰਘ ਨਿਵਾਸੀ ਪਿੰਡ ਐਮਾ ਜ਼ਿਲ੍ਹਾ ਅੰਮ੍ਰਿਤਸਰ ਨੂੰ ਇੰਗਲੈਂਡ ਤੋਂ 9 ਮਾਰਚ 1886 ਨੂੰ ਪੱਤਰ ਲਿਖਿਆ ਕਿ ਉਹ ਜਲਦੀ ਹੀ ਭਾਰਤ ਪਹੁੰਚ ਕੇ ਆਪਣੇ ਚਚੇਰੇ ਭਰਾ ਸ. ਠਾਕਰ ਸਿੰਘ ਸੰਧਾਵਾਲੀਆ ਤੋਂ ਅੰਮ੍ਰਿਤ ਛਕ ਕੇ ਸਿੰਘ ਸਜ ਕੇ ਆਪਣੀ ਮਾਂ ਨੂੰ ਦਿੱਤੇ ਬਚਨ ਪੂਰੇ ਕਰੇਗਾ ਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ

ਕਰੇਗਾ। ਇਹ ਗੱਲ ਵੀ ਅੰਗਰੇਜ਼ ਸਰਕਾਰ ਨੂੰ ਪਤਾ ਲਗ ਗਈ। ਉਨ੍ਹਾਂ ਨੇ ਉਸਨੂੰ ਪਹਿਲੇ ਡਰਾਇਆ ਧਮਕਾਇਆ ਪਰ ਮਹਾਰਾਜੇ ਤੇ ਇਸਦਾ ਕੋਈ ਅਸਰ ਨਾ ਹੋਇਆ ਫਿਰ ਉਸਨੂੰ ਲਾਲਚ ਦਿੱਤਾ ਕਿ ਉਸਦੀ ਵਾਰਸ਼ਕ ਪੈਨਸ਼ਨ ਵਧਾ ਕੇ 5 ਲੱਖ ਰੁ. ਕਰ ਦਿੱਤੀ ਜਾਵੇਗੀ ਇਸ ਲਈ ਉਹ ਸਿੰਘ ਸਜਣ ਅਤੇ ਭਾਰਤ ਜਾਣ ਦੀ ਜ਼ਿੱਦ ਛੱਡ ਦੇਵੇ ਪਰ ਮਹਾਰਾਜਾ ਆਪਣੀ ਆਤਮਾ ਦੀ ਅਵਾਜ਼ ਤੋਂ ਮਜਬੂਰ ਸੀ ਉਹ ਮੌਕਾ ਮਿਲਦੇ ਹੀ ਫਿਰ ਭਾਰਤ ਲਈ ਚਲ ਪਿਆ ਪਰ ਸਰਕਾਰ ਨੇ ਉਸਦੇ ਮਨਸੂਬੇ ਕਾਮਯਾਬ ਨਾ ਹੋਣ ਦਿੱਤੇ। ਮਹਾਰਾਜੇ ਦਾ ਦਿਲ ਟੁੱਟ ਗਿਆ ਤੇ ਆਖਿਰ ਸਿੰਘ ਸਜਣ ਦੀ ਉਮੰਗ ਨੂੰ ਦਿਲ ਵਿੱਚ ਸਮੋਈ ਰਖ ਕੇ ਉਹ 1893 ਈ: ਨੂੰ ਇੰਗਲੈਂਡ ਵਾਪਸ ਪਰਤਦਿਆਂ ਫਰਾਂਸ ਵਿੱਚ ਇਕ ਹੋਟਲ ਵਿੱਚ ਹੀ ਅਕਾਲ ਚਲਾਣਾ ਕਰ ਗਿਆ ਤੇ ਇਵੇਂ ਦਸਤਾਰ ਸਜਾਉਣੀ ਉਸਨੂੰ ਨਸੀਬ ਨਾ ਹੋਈ। ਕੁਦਰਤ ਦੀ ਸਿਤਮ ਜ਼ਰੀਫੀ ਦੇਖੋ ਜਿਹੜਾ ਮਹਾਰਾਜਾ ਰਣਜੀਤ ਸਿੰਘ ਆਪਣੇ ਰਾਜ ਕਾਲ ਵਿੱਚ ਸੁਹਣੀ ਦਸਤਾਰ ਸਜਾਉਣ ਵਾਲੇ ਵਿਅਕਤੀ ਨੂੰ ਇਨਾਮ ਵਿੱਚ ਜਾਗੀਰਾਂ ਦੇ ਕੇ ਪ੍ਰਸੰਨਤਾ ਅਨੁਭਵ ਕਰਦਾ ਸੀ ਉਸਦੇ ਆਪਣੇ ਸਪੁੱਤਰ ਮਹਾਰਾਜਾ ਦਲੀਪ ਸਿੰਘ ਨੂੰ ਸਾਰੀ ਉਮਰ ਦੇ ਠੋਸ ਪ੍ਰਯਤਨਾਂ ਦੇ ਬਾਵਜੂਦ ਵੀ ਦਸਤਾਰ ਸਜਾਉਣੀ ਨਸੀਬ ਨਹੀਂ ਹੋਈ। ਪਰ ਇਹ ਸਾਰੀ ਵਿਥਿਆ ਕਿਤਨੀ ਉੱਚੀ ਅਵਾਜ਼ ਨਾਲ ਸਾਡੀ ਜ਼ਮੀਰ, ਸਾਡੀ ਆਤਮਾ, ਸਾਡੇ ਮਨ ਨੂੰ ਝੰਝੋੜਦੀ ਹੈ ਕਿ **ਸਿੱਖ ਲਈ ਕੇਸ ਤੇ ਦਸਤਾਰ ਇਤਨੇ ਅਵੱਸ਼ਕ ਹਨ ਜਿਤਨੇ ਉਸਦੇ ਜੀਣ ਲਈ ਪਰਾਣ ਤੇ ਹਵਾ**। ਕੋਈ ਵੀ ਸਿੱਖ ਜਾਂ ਕੋਈ ਹੋਰ ਸਜਣ ਜੋ ਸਿੱਖ ਇਤਿਹਾਸ ਨੂੰ ਥੋੜ੍ਹਾ ਜਿਹਾ ਵੀ ਜਾਣਦਾ ਹੈ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦਾ। ਜੇਕਰ ਮੌਜੂਦਾ ਦੌਰ ਦੇ ਸਮਾਜ ਵਲ ਵੀ ਨਜ਼ਰ ਮਾਰੀਏ ਤਾਂ ਸਾਨੂੰ ਉਨ੍ਹਾਂ ਸਿੱਖਾਂ ਦੇ ਸਿਰਾਂ ਤੇ ਵੀ ਸੁਹਣੇ ਰੂਪ ਵਿੱਚ ਦਸਤਾਰਾਂ ਸਜੀਆਂ ਜ਼ਰੂਰ ਦਿਸਣਗੀਆਂ ਜਿਨ੍ਹਾਂ ਦਾ ਸਮਾਜਿਕ ਅਤੇ ਸਿਆਸੀ ਦਰਿਸ਼ਟੀਕੋਨ ਮਾਰਕਸਵਾਦ, ਲੈਨਨਵਾਦ ਜਾਂ ਸਮਾਜ ਵਾਦ ਵਲ ਝੁਕਿਆ ਹੋਇਆ ਹੈ ਅਤੇ ਆਪਣੇ ਆਧੁਨਿਕ ਨਜ਼ਰੀਏ ਕਾਰਨ ਹੋ ਸਕਦਾ ਹੈ ਉਹ ਧਰਮ ਨੂੰ ਆਪਣੀ ਜ਼ਿੰਦਗੀ ਵਿੱਚ ਬਹੁਤੀ ਮਹੱਤਤਾ ਨਾ ਵੀ ਦੇਂਦੇ ਹੋਣ। ਹੁਣ ਮਾਰਕਸਵਾਦੀ ਨੇਤਾ ਸ. ਹਰਕਿਸ਼ਨ ਸਿੰਘ ਸੁਰਜੀਤ ਅਤੇ ਸਵਰਗਵਾਸੀ ਅਗਾਹਾਂਵਧੂ ਲੇਖਕ ਸੰਤ ਸਿੰਘ ਸੇਖੋਂ, ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਬੜੇ ਪਿਆਰ ਨਾਲ ਦਸਤਾਰਾਂ ਸਜਾਉਂਦੇ ਹਨ ਅਤੇ ਸਜਾਉਂਦੇ ਰਹੇ ਹਨ ਅਤੇ ਇਨ੍ਹਾਂ ਨੂੰ ਆਪਣੀ ਸ਼ਖ਼ਸੀਅਤ ਦਾ ਮਾਣਜਨਕ ਚਿੰਨ੍ਹ ਸਮਝਦੇ ਹਨ। ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੇ ਤਾਂ ਆਪਣੇ ਜੀਵਨ ਕਾਲ ਵਿੱਚ ਦਸਤਾਰ ਤੇ ਬੜਾ ਗੌਰਵ ਮਹਿਸੂਸ ਕੀਤਾ ਹੈ। ਉਸਦੀ 'ਮੇਰੀਆਂ ਅਭੁੱਲ ਯਾਦਾਂ' ਨਾਮੀ ਪੁਸਤਕ ਵਿੱਚ ਉਸਨੇ 'ਮੇਰੀ ਦਸਤਾਰ' ਦੇ ਸਿਰਲੇਖ ਹੇਠ ਦਸਤਾਰ ਦੀ ਮਹੱਤਤਾ ਅਤੇ ਵਿਲੱਖਣਾ ਬਾਰੇ ਬੜਾ ਸ਼ਾਨਦਾਰ ਆਰਟੀਕਲ ਲਿਖ ਕੇ ਦਸਤਾਰ ਦੀ ਵਡਿੱਤਣ ਨੂੰ ਚਾਰ ਚੰਨ ਲਗਾਏ ਅਤੇ ਇੱਥੇ ਤਕ ਵੀ ਲਿਖਿਆ ਹੈ ਕਿ ਉਸਦੀ ਦਸਤਾਰ ਕਾਰਨ ਉਹ ਦੋ ਹਸਤੀਆਂ ਦਾ ਮਾਲਕ ਬਣਿਆ ਰਿਹਾ। ਬਦੇਸ਼ਾਂ ਵਿੱਚ ਆਪਣੀ ਪੜ੍ਹਾਈ ਦੌਰਾਨ ਉਸਦੀ ਸੁਹਣੀ ਚਿੱਟੀ ਦਸਤਾਰ ਕਾਰਨ ਉਸਨੂੰ ਬੜਾ ਮਾਣ ਤੇ ਸਤਿਕਾਰ ਪ੍ਰਾਪਤ ਹੁੰਦਾ ਰਿਹਾ। ਗਿਆਨੀ ਜ਼ੈਲ ਸਿੰਘ, ਸ. ਸਵਰਨ ਸਿੰਘ, ਸ. ਗੁਰਦਿਆਲ ਸਿੰਘ ਢਿਲੋਂ, ਸ.

ਹੁਕਮ ਸਿੰਘ, ਮਾ. ਤਾਰਾ ਸਿੰਘ, ਅਜਿਹੇ ਉੱਘੇ ਤੇ ਨਾਮਵਰ ਸਿੱਖ ਹੋਏ ਹਨ ਜਿਨ੍ਹਾਂ ਨੇ ਆਪਣੀ ਦਸਤਾਰ ਰਾਹੀਂ ਆਪਣੀ ਵਿਸ਼ਵ ਵਿਆਪੀ ਪਛਾਣ ਨੂੰ ਸਦੀਵੀ ਬਣਾ ਲਿਆ ਹੈ। ਕਿਸੇ ਸਿੱਖ ਦਾ ਸਿਆਸੀ ਦ੍ਰਿਸ਼ਟੀਕੋਨ ਭਾਵੇਂ ਕੋਈ ਵੀ ਕਿਉਂ ਨਾ ਹੋਵੇ ਉਸਨੇ ਆਪਣੇ ਧਾਰਮਿਕ ਚਿੰਨ੍ਹਾਂ, ਕੇਸ, ਦਾਹੜੀ ਅਤੇ ਦਸਤਾਰ ਨੂੰ ਆਪਣੀ ਸ਼ਖਸੀਅਤ ਦਾ ਅਨਿਖੜਵਾਂ ਤੇ ਮਾਣਜਨਕ ਚਿੰਨ੍ਹ ਜ਼ਰੂਰ ਬਣਾਈ ਰੱਖਿਆ ਹੈ ਅਤੇ ਅੱਜ ਵੀ ਬਣਾਇਆ ਹੋਇਆ ਹੈ। ਸਾਡੇ ਨੌਜਵਾਨਾਂ ਨੂੰ ਅਜਿਹੀਆਂ ਸ਼ਖਸੀਅਤਾਂ ਤੋਂ ਸੇਧ ਲੈਣੀ ਚਾਹੀਦੀ ਹੈ ਅਤੇ ਕੇਸਾਂ ਤੇ ਦਸਤਾਰਾਂ ਦਾ ਪੂਰਾ ਪੂਰਾ ਸਨਮਾਨ ਕਰਨਾ ਚਾਹੀਦਾ ਹੈ। ਇਸ ਨਾਲ ਉਨ੍ਹਾਂ ਦੀ ਸ਼ਾਨ ਅਤੇ ਇੱਜ਼ਤ ਵਧਦੀ ਹੈ ਅਤੇ ਇਵੇਂ ਉਹ ਆਪਣੇ ਗੌਰਵਮਈ ਵਿਰਸੇ ਦੇ ਯੋਗ ਵਾਰਸ ਬਣਦੇ ਹਨ। ਕੇਸ ਕਟਵਾ ਕੇ ਜਾਂ ਸਿਰਾਂ ਤੇ ਟੋਪੀਆਂ ਪਾ ਕੇ ਉਹ ਆਪਣੀ ਮਹਾਨ ਸ਼ਖਸੀਅਤ ਨੂੰ ਬੌਣਾ ਬਣਾਉਣ ਦਾ ਤਿਆਗ ਕਰਨ ਅਤੇ ਪੂਰਨ ਕੇਸਾਧਾਰੀ ਅਤੇ ਦਸਤਾਰਧਾਰੀ ਰੂਪ ਧਾਰਨ ਕਰਕੇ ਆਪਣੇ ਮਾਪਿਆਂ ਅਤੇ ਸਤਿਗੁਰਾਂ ਦੇ ਮਾਣ ਸਤਿਕਾਰ ਵਿੱਚ ਵਾਧਾ ਕਰਨ ਦੇ ਭਾਗੀਦਾਰ ਬਣਨ ਅਤੇ ਸਭ ਦੀ ਵਾਹ ਵਾਹ ਦੇ ਪਾਤਰ ਬਣਨ।

*ਪਗਾਂ ਨੂੰ ਸੰਭਾਲੋ ਤੁਸੀਂ ਸਿੰਘੋ ਸੂਰੀਓ*
*ਸਿੱਖੀ ਨੂੰ ਸੰਵਾਰੋ ਤੁਸੀਂ ਸਿੰਘੋ ਸੂਰੀਓ।*

## ਗ਼ੈਰਾਂ ਦੀਆਂ ਦਸਤਾਰਾਂ ਦਾ ਸਤਿਕਾਰ

ਜਿੱਥੋਂ ਤਕ ਦਸਤਾਰ ਦਾ ਸਬੰਧ ਹੈ ਸਿੱਖ ਆਪਣੇ ਸਿਰਾਂ ਤੇ ਸਜੀਆਂ ਦਸਤਾਰਾਂ ਦਾ ਤਾਂ ਪੂਰਾ ਪੂਰਾ ਸਤਿਕਾਰ ਕਰਦੇ ਹੀ ਹਨ ਉਹ ਤਾਂ ਦੁਸ਼ਮਣ ਦੀਆਂ ਪਗੜੀਆਂ ਦਾ ਵੀ ਪੂਰਾ ਅਦਬ ਮਾਣ ਕਰਦੇ ਹੋਏ ਉਨ੍ਹਾਂ ਨੂੰ ਉਨ੍ਹਾਂ ਦੇ ਸਿਰਾਂ ਤੋਂ ਜਾਣ ਬੁਝ ਕੇ ਨਹੀਂ ਲਾਹੁੰਦੇ। ਮੌਲਵੀ ਬੂਟੇ ਸ਼ਾਹ ਆਪਣੀ ਲਿਖਤ 'ਤਵਾਰੀਖੇ-ਪੰਜਾਬ' ਵਿੱਚ ਬਜਾ ਲਿਖਦਾ ਹੈ ਕਿ ਜਦ ਕਦੇ ਸਿੱਖਾਂ ਨੇ ਦੁਸ਼ਮਣਾਂ ਦੇ ਕਾਫ਼ਲਿਆਂ ਤੇ ਹੱਲਾ ਬੋਲਿਆ ਤਾਂ ਉਨ੍ਹਾਂ ਪੁਰਸ਼ ਸ਼ਤਰੂਆਂ ਦੇ ਸਿਰਾਂ ਤੋਂ ਪਗੜੀਆਂ ਨਹੀਂ ਲਾਹੀਆਂ ਤੇ ਉਨ੍ਹਾਂ ਦੀ ਬੇਅਦਬੀ ਵੀ ਨਹੀਂ ਕੀਤੀ ਤੇ ਨਾ ਹੀ ਔਰਤਾਂ ਦੇ ਦੁਪੱਟਿਆਂ ਤੇ ਗਹਿਣੇ ਗੱਟਿਆਂ ਨੂੰ ਹੱਥ ਪਾਇਆ ਹੈ। ਬੂਟੇ ਸ਼ਾਹ ਦੀ ਇਹ ਲਿਖਤ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਸਿੱਖ ਦਸਤਾਰ ਨੂੰ ਦਿਲੋਂ ਸਤਿਕਾਰਦੇ ਹਨ ਭਾਵੇਂ ਉਹ ਆਪਣੇ ਸਿਰ ਤੇ ਸਜੀ ਹੋਵੇ ਜਾਂ ਦੁਸ਼ਮਣ ਦੇ ਸਿਰ ਤੇ ਬੱਝੀ ਹੋਵੇ। ਆਪਣੇ ਲਈ ਤਾਂ ਉਹ ਇਸਨੂੰ ਹਮੇਸ਼ਾ ਇਕ ਪਵਿੱਤਰ ਤੇ ਬਹੁਮੁੱਲਾ ਪਹਿਰਾਵਾ ਸਮਝਦੇ ਹਨ। ਦਸਤਾਰ ਸਿੱਖਾਂ ਦੇ ਸਿਰਾਂ ਤੇ ਸੁਭਾਇਮਾਨ ਹੋ ਕੇ ਉਨ੍ਹਾਂ ਦੇ ਅਣਖੀਲੇ ਤੇ ਗੌਰਵਮਈ ਵਿਰਸੇ ਦੀ ਖੁਲ੍ਹੇ ਆਮ ਪਛਾਣ ਕਰਵਾਂਦੀ ਹੈ। ਇਹ ਸਿੱਖ ਦੀ ਸ਼ਾਨ ਦਾ ਕੇਂਦਰ ਬਿੰਦੂ ਹੈ, ਉਸਦੀ ਉੱਚੀ ਸੁੱਚੀ ਸ਼ਖ਼ਸੀਅਤ ਦਾ ਦਸਤਾਵੇਜ਼ੀ ਸਬੂਤ ਹੈ, ਝੁਲਦਾ ਨਿਸ਼ਾਨ ਸਾਹਿਬ ਹੈ।

## ਗੋਰੇ ਮੁੰਡਿਆਂ ਵਲੋਂ ਦਸਤਾਰ ਨਾਲ ਛੇੜਖਾਨੀ

ਜਦ ਇੰਗਲੈਂਡ ਵਿੱਚ ਦਸਤਾਰ ਦਾ ਮੋਰਚਾ ਪੂਰੀ ਤਰ੍ਹਾਂ ਭੱਖਿਆ ਹੋਇਆ ਸੀ

ਤਾਂ ਸਮੇਂ ਸਮੇਂ ਤੇ ਇਸ ਸਬੰਧੀ ਉੱਥੇ ਦੀ ਪਾਰਲੀਮੈਂਟ ਵਿੱਚ ਹੋਈਆਂ ਬਹਿਸਾਂ ਦੇ ਹਵਾਲਿਆਂ ਵਿੱਚ ਇੰਗਲੈਂਡ ਦੀਆਂ ਅਖ਼ਬਾਰਾਂ ਵਿੱਚ ਦਸਤਾਰ ਦੀ ਮਹੱਤਤਾ ਬਾਰੇ ਖ਼ਬਰਾਂ ਛਪਦੀਆਂ ਰਹਿੰਦੀਆਂ ਜਿਸ ਕਰਕੇ ਸਿੱਖਾਂ ਦੀ ਦਸਤਾਰ ਹਰ ਕਿਸੇ ਦੀ ਨਿਗਾਹ ਵਿੱਚ ਆਉਣ ਲਗ ਪਈ। ਬਹੁਤ ਸਾਰੇ ਗੋਰੇ ਤਾਂ ਦਸਤਾਰ ਨੂੰ ਪੂਰੀ ਪੂਰੀ ਸਤਿਕਾਰੀ ਭਾਵਨਾ ਨਾਲ ਦੇਖਣ ਲਗ ਪਏ ਪਰ ਕੁਝ ਮੁੰਡੇ ਖੁੰਡੇ ਸ਼ਰਾਰਤ ਦੇ ਨਜ਼ਰੀਏ ਨਾਲ ਇਕੱਲੇ ਦੁਕੱਲੇ ਜਾਂਦੇ ਜਾਂ ਬਸ ਵਿੱਚ ਸਫ਼ਰ ਕਰਦੇ ਸਿੱਖ ਦੀ ਦਸਤਾਰ ਨਾਲ ਕੋਈ ਛੇੜਖਾਨੀ ਕਰ ਜਾਂਦੇ। ਸਿੱਖ ਇਸ ਗੱਲ ਤੋਂ ਬਹੁਤ ਦੁਖੀ ਹੋਏ। ਉਨ੍ਹਾਂ ਨੇ ਬੈਠ ਕੇ ਇਸ ਮਸਲੇ ਬਾਰੇ ਵਿਚਾਰਾਂ ਕੀਤੀਆਂ। ਅੰਤ ਟੀ.ਵੀ. ਤਕ ਰਸਾਈ ਕੀਤੀ ਗਈ ਤੇ 'ਰਣਜੀਤ ਸਿੰਘ' ਨਾਂ ਦਾ ਇਕ ਵਿਸ਼ੇਸ਼ ਡਰਾਮਾ ਲਿਖਵਾ ਕੇ ਟੀ.ਵੀ. ਤੇ ਦਿਖਾਇਆ ਗਿਆ ਜਿਸ ਵਿੱਚ ਇਕ ਗੋਰਾ ਮੁੰਡਾ ਕਿਸੇ ਰਾਹ ਜਾਂਦੇ ਸਿੱਖ ਦੀ ਦਸਤਾਰ ਨੂੰ ਸ਼ਰਾਰਤ ਵਜੋਂ ਲਾਹ ਦੇਂਦਾ ਹੈ। ਸਿੱਖ ਉਸਦੀ ਗੁੰਡਾਗਰਦੀ ਨਾ ਸਹਾਰਦਾ ਹੋਇਆ ਗੋਰੇ ਮੁੰਡੇ ਨੂੰ ਚੰਗਾ ਕੁਟਾਪਾ ਚਾੜ੍ਹਦਾ ਹੈਂ ਜਿਸ ਨਾਲ ਉਹ ਮੁੰਡਾ ਜ਼ਖ਼ਮੀ ਹੋ ਜਾਂਦਾ ਹੈ। ਮੁੰਡਾ ਇਸ ਮਾਰ ਕੁਟ ਦੇ ਵਿਰੁੱਧ ਅਦਾਲਤ ਵਿੱਚ ਕੇਸ ਲੈ ਜਾਂਦਾ ਹੈ। ਅਦਾਲਤ ਵਿੱਚ ਸਿੱਖ ਦੇ ਕੇਸਾਂ ਤੇ ਦਸਤਾਰ ਦੀ ਮਹੱਤਤਾ ਦਰਸਾਉਂਦੀਆਂ ਭਰਵੀਆਂ ਬਹਿਸਾਂ ਹੁੰਦੀਆਂ ਹਨ ਜਿਨ੍ਹਾਂ ਦੀ ਬਿਨਾ ਤੇ ਜੱਜ ਇਹ ਫੈਸਲਾ ਦੇਂਦਾ ਹੈ ਕਿ ਗੋਰੇ ਮੁੰਡੇ ਨੂੰ ਕੁੱਟਣ ਤੇ ਵੀ ਸਰਦਾਰ ਨੂੰ ਬਾਇੱਜ਼ਤ ਬਰੀ ਕੀਤਾ ਜਾਂਦਾ ਹੈ ਕਿਉਂਕਿ ਮੁੰਡੇ ਨੇ ਜਾਣ ਬੁਝ ਕੇ ਉਸਦੇ ਧਾਰਮਿਕ ਜਜ਼ਬਾਤਾਂ ਨੂੰ ਠੇਸ ਪਹੁੰਚਾਈ ਹੈ ਅਤੇ ਲੜਕੇ ਨੂੰ ਇਸ ਕਸੂਰ ਕਾਰਨ ਤਾੜਨਾ ਤੇ ਸਜ਼ਾ ਦਿੱਤੀ ਜਾਂਦੀ ਹੈ। ਨਾਲ ਹੀ ਜਜ ਸਭ ਨੂੰ ਤਾੜਨਾ ਕਰਦਾ ਹੈ ਕਿ ਸਿੱਖ ਲਈ ਕੇਸ ਦਾਹੜੀ ਤੇ ਦਸਤਾਰ ਬਹੁਤ ਹੀ ਪਵਿੱਤਰ ਚੀਜ਼ਾਂ ਹਨ ਇਸ ਲਈ ਹਰ ਨਾਗਰਿਕ ਨੂੰ ਇਸ ਗੱਲ ਦਾ ਖਿਆਲ ਰੱਖਣਾ ਚਾਹੀਦਾ ਹੈ ਕਿ ਉਹ ਇਨ੍ਹਾਂ ਨਾਲ ਛੇੜਖਾਨੀ ਨਾ ਕਰਕੇ ਸਿੱਖ ਨੂੰ ਆਪਣੇ ਬਚਾਓ ਵਿੱਚ ਕੋਈ ਵਾਰ ਕਰਨ ਲਈ ਨਾ ਉਕਸਾਵੇ। ਸਿੱਖ ਇਕ ਭਰੋਸੇਮੰਦ ਮਿੱਤਰ ਹੈ, ਚੰਗਾ ਤੇ ਸਹਿਯੋਗੀ ਨਾਗਰਿਕ ਹੈ ਪਰ ਹਲੀਮ ਤੇ ਮਿਲਾਪੜਾ ਹੋਣ ਦੇ ਬਾਵਜੂਦ ਵੀ ਉਹ ਅਣਖੀਲਾ ਮਰਦ ਤੇ ਜੁਝਾਰੂ ਪੁਰਸ਼ ਹੈ।

ਇਸ ਡਰਾਮੇ ਦਾ ਇਤਨਾ ਵਧੀਆ ਅਸਰ ਪਿਆ ਕਿ ਅਗਲੇ ਦਿਨ ਇੰਗਲੈਂਡ ਦੀਆਂ ਸੜਕਾਂ ਤੇ ਜਾਂ ਬਜ਼ਾਰਾਂ ਫੈਕਟਰੀਆਂ ਵਿੱਚ ਕੰਮ ਕਰਦੇ ਸਰਦਾਰਾਂ ਪਾਸੋਂ ਗੋਰੇ ਪੁੱਛਦੇ ਫਿਰਦੇ ਦੇਖੇ ਗਏ ਕਿ ਜੋ ਕੁਝ ਟੀ.ਵੀ. ਤੇ ਦਸਤਾਰ ਬਾਰੇ ਦਿਖਾਇਆ ਗਿਆ ਹੈ ਕੀ ਉਹ ਠੀਕ ਹੈ? ਸਭ ਨੇ ਇਸਦੀ ਜਾਇਜ਼ਤਾ ਦੀ ਹਾਮੀ ਭਰੀ ਤੇ ਇਸਦਾ ਨਤੀਜਾ ਇਹ ਨਿਕਲਿਆ ਕਿ ਸਿੱਖ ਦੀ ਦਸਤਾਰ ਤੋਂ ਸ਼ਰਾਰਤੀ ਮੁੰਡੇ ਵੀ ਡਰਨ ਲਗ ਪਏ ਪਰ ਕੁਝ ਇਕ ਨੇ ਆਪਣੇ ਮਨਾਂ ਵਿੱਚ ਖਾਰ ਜ਼ਰੂਰ ਰੱਖੀ ਜੋ ਜੂਨ 1981 ਵਿੱਚ ਫਿਰ ਉਭਰ ਕੇ ਸਾਹਮਣੇ ਆਈ। ਹੋਇਆ ਇਵੇਂ ਕਿ ਕੋਈ 250 ਸਕਿਨਹੈੱਡ ਗੋਰੇ ਮੁੰਡਿਆਂ ਨੇ ਗੁਪਤ ਮਤਾ ਪਕਾਇਆ ਕਿ ਫਲਾਣੇ ਦਿਨ ਸਾਊਥਹਾਲ ਏਰੀਏ ਵਿੱਚ ਜਾ ਕੇ ਸਿੱਖਾਂ ਦੀਆਂ ਦੁਕਾਨਾਂ ਤੇ ਘਰਾਂ ਆਦਿ ਨੂੰ ਅੱਗ ਲਗਾ ਦੇਣੀ ਹੈ ਤਾਂ ਜੋ

ਗ਼ੈਰ-ਗੋਰੇ ਬਰਤਾਨਵੀ ਸ਼ਹਿਰੀ ਡਰ ਕਾਰਨ ਇੰਗਲੈਂਡ ਛੱਡ ਕੇ ਭਜ ਜਾਣ। ਇਸ ਗਿਣੀ-ਮਿਥੀ ਸਾਜ਼ਸ਼ ਅਨੁਸਾਰ ਇਕ ਦਿਨ ਸ਼ਾਮ 5.30 ਵਜੇ ਇਨ੍ਹਾਂ ਮੁੰਡਿਆਂ ਨੇ ਸਾਊਥਹਾਲ ਤੇ ਹਮਲਾ ਕਰ ਦਿੱਤਾ। ਪੰਜਾਬੀ ਤੇ ਸਿੱਖ ਵੀ ਆਪਣੀ ਸੁਰੱਖਿਆ ਲਈ ਬਾਹਰ ਨਿਕਲ ਆਏ। ਕੁਝ ਦੇਰ ਜਮ ਕੇ ਲੜਾਈ ਹੋਈ ਪਰ ਗੋਰੇ ਮੁੰਡੇ ਸਿੱਖਾਂ ਅੱਗੇ ਟਿਕ ਨਾ ਸਕੇ ਤੇ ਦੌੜ ਕੇ ਨਾਲ ਲਗਦੇ ਇਕ ਗੋਰੇ ਦੇ ਸ਼ਰਾਬਖਾਨੇ (ਪਬ) ਵਿੱਚ ਵੜ ਗਏ। ਸਿੱਖ ਤੇ ਹੋਰ ਪੰਜਾਬੀ ਵੀ ਪਿੱਛੇ ਪਿੱਛੇ ਉੱਥੇ ਪਹੁੰਚੇ। ਪੁਲਿਸ ਨੇ ਗੱਲ ਨੂੰ ਹੋਰ ਵਧਣੋਂ ਰੋਕਣ ਲਈ ਪਬ ਦੇ ਆਸ ਪਾਸ ਕਾਫ਼ੀ ਫੋਰਸ ਖੜੀ ਕਰਕੇ ਇਕ ਰਿੰਗ ਜਿਹੀ ਬਣਾ ਲਈ ਤਾਂ ਜੋ ਸਿੱਖ, ਗੋਰਿਆਂ ਤਕ ਨਾ ਪਹੁੰਚ ਸਕਣ। ਸਿੱਖਾਂ ਨੇ ਬਦਲਾ ਲੈਣ ਲਈ ਤੇ ਸ਼ਰਾਰਤੀ ਗੋਰਿਆਂ ਨੂੰ ਕੁਝ ਸਬਕ ਸਿਖਾਉਣ ਲਈ ਪੁਲਿਸ ਦੀ ਕੰਘੀ ਤੋੜੀ ਤੇ ਆਪਣੀ ਸੂਰਬੀਰਤਾ ਦੇ ਚਮਤਕਾਰ ਦਿਖਾਏ। ਆਖਿਰ ਪੁਲਿਸ ਅਤੇ ਹੋਰ ਪਤਵੰਤਿਆਂ ਦੇ ਦਖਲ ਦੇਣ ਤੇ ਗੱਲ ਕੁਝ ਠੰਡੀ ਹੋਈ। ਅਗਲੇ ਦਿਨ ਇੰਗਲੈਂਡ ਦੀ ਪਾਰਲੀਮੈਂਟ ਵਿੱਚ ਬਹੁਤ ਵਾਵੇਲਾ ਮਚਿਆ ਤੇ ਕੁਝ ਗੋਰੇ ਪਾਰਲੀਮੈਂਟ ਮੈਂਬਰਾਂ ਨੇ ਤਾਂ ਇਥੇ ਤਕ ਵੀ ਕਹਿ ਦਿੱਤਾ ਕਿ ਜਿਸ ਤਰੀਕੇ ਨਾਲ ਏਸ਼ੀਆਈਆਂ ਦਾ ਇੰਗਲੈਂਡ ਵਿੱਚ ਦਬਦਬਾ ਵਧਦਾ ਜਾ ਰਿਹਾ ਹੈ ਉਸਨੂੰ ਦੇਖਦਿਆਂ ਹੋਇਆਂ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਇੰਗਲੈਂਡ ਦਾ ਅਗਲਾ ਪ੍ਰਧਾਨ ਮੰਤਰੀ ਕੋਈ ਪਗੜੀ ਵਾਲਾ ਸਰਦਾਰ ਹੋਵੇਗਾ। ਲਗਦਾ ਹੈ ਉੱਥੇ ਪਗੜੀ ਨੇ ਆਪਣੀ ਸ਼ਕਤੀਸ਼ਾਲੀ ਪਛਾਣ ਬਣਾ ਲਈ ਹੈ।

ਇਸ ਸਮੇਂ ਵੀ ਸਾਊਥਹਾਲ ਤੋਂ ਸਿੱਖਾਂ ਦੀ ਮਦਦ ਨਾਲ ਜਿੱਤਿਆ ਐਮ.ਪੀ. ਮਿਸਟਰ ਬਿਡਵਿਲ ਪਾਰਲੀਮੈਂਟ ਵਿੱਚ ਸਿੱਖਾਂ ਦੇ ਹੱਕ ਵਿੱਚ ਬੋਲਿਆ ਤੇ ਉਸ ਨੇ ਪੁਰਜ਼ੋਰ ਸ਼ਬਦਾਂ ਵਿੱਚ ਗੋਰੇ ਮੁੰਡਿਆਂ ਦੇ ਕਰਮ ਨੂੰ ਨਿੰਦਿਆ ਤੇ ਸਰਕਾਰ ਤੋਂ ਪੁੱਛਿਆ ਕਿ ਇਹ ਸਕਿਨਹੈੱਡ ਮੁੰਡੇ ਗੋਂਦ ਗੁੰਦ ਕੇ ਇਕੱਠੇ ਸਾਊਥਹਾਲ ਕੀ ਲੈਣ ਗਏ ਸਨ? ਜੇ ਇਨ੍ਹਾਂ ਨੇ ਅਮਨ ਪਸੰਦ ਪੰਜਾਬੀਆਂ ਅਤੇ ਸਿੱਖਾਂ ਤੇ ਅਚਾਨਕ ਹਮਲਾ ਕਰ ਦਿੱਤਾ ਹੈ ਤਾਂ ਸਿੱਖਾਂ ਨੇ ਆਪਣੇ ਬਚਾਅ ਵਿੱਚ ਜੇ ਇਨ੍ਹਾਂ ਨਾਲ ਕੋਈ ਸਖਤੀ ਵਰਤੀ ਹੈ ਤਾਂ ਕੋਈ ਮਾੜਾ ਕੰਮ ਨਹੀਂ ਕੀਤਾ, ਕਿਉਂਕਿ ਉਨ੍ਹਾਂ ਨੇ ਜੋ ਕੁਝ ਵੀ ਕੀਤਾ ਹੈ ਆਪਣੀ ਹਿਫ਼ਾਜ਼ਤ ਲਈ ਹੀ ਕੀਤਾ ਹੈ। ਉਸਨੇ ਫਿਰ ਦੋਹਰਾਇਆ ਕਿ ਸਿੱਖ ਬਹੁਤ ਹੀ ਵਫਾਦਾਰ ਸ਼ਹਿਰੀ ਹਨ ਅਤੇ ਅਣਖ ਭਰਪੂਰ ਇਨਸਾਨ ਹਨ। ਇਹ ਪਹਿਲੇ ਤਾਂ ਵਾਰ ਨਹੀਂ ਕਰਦੇ ਪਰ ਜਿਹੜਾ ਇਨ੍ਹਾਂ ਨਾਲ ਜ਼ਿਆਦਤੀ ਕਰਨਾ ਚਾਹੇ ਤਾਂ ਇਹ ਉਸਦੀ ਜ਼ਿਆਦਤੀ ਬਰਦਾਸ਼ਤ ਨਹੀਂ ਕਰਦੇ ਤੇ ਉਸਦੀ ਖੰਘ ਤੇ ਖੁਸ਼ਕੀ ਕੱਢ ਕੇ ਹੀ ਸਾਹ ਲੈਂਦੇ ਹਨ। ਇਸ ਲਈ ਸਾਨੂੰ ਇਨ੍ਹਾਂ ਦੇ ਕਿਰਦਾਰ, ਇਨ੍ਹਾਂ ਦੇ ਇਤਿਹਾਸ ਤੇ ਧਾਰਮਿਕ ਰਹਿਣੀ ਬਹਿਣੀ ਨੂੰ ਸਮਝਦਿਆਂ ਹੋਇਆਂ ਇਨ੍ਹਾਂ ਅੱਗੇ ਆਪਣਾ ਦੋਸਤੀ ਭਰਿਆ ਹੱਥ ਵਧਾਉਣਾ ਚਾਹੀਦਾ ਹੈ ਇਸ ਵਿੱਚ ਹੀ ਸਮੁੱਚੇ ਦੇਸ਼ ਦਾ ਕਲਿਆਣ ਹੈ। ਅਖ਼ਬਾਰਾਂ ਵਿੱਚ ਵੀ ਇਸ ਕਿਸਮ ਦੀ ਹਵਾ ਚਲ ਗਈ। ਰੇਸ ਰੀਲੇਸ਼ਨ ਕੌਂਸਲਾਂ ਨੇ ਵੀ ਇਸ ਮਸਲੇ ਨੂੰ ਗੰਭੀਰਤਾ ਨਾਲ ਲੈਂਦਿਆਂ ਹੋਇਆਂ ਸਿੱਖ ਸੱਭਿਆਚਾਰ ਨੂੰ ਦਰਸਾਉਂਦੇ ਕਈ ਸੈਮੀਨਾਰ ਕਰਵਾਏ

ਅਤੇ ਹਰ ਉਪਰਾਲਾ ਵਰਤਿਆ ਗਿਆ ਤਾਂ ਜੋ ਸਿੱਖਾਂ ਦੇ ਗੁਣਾਂ ਦਾ ਗੋਰਿਆਂ ਨੂੰ ਅਹਿਸਾਸ ਕਰਵਾਇਆ ਜਾ ਸਕੇ ਜਿਸ ਨਾਲ ਪਸਰ ਰਹੀ ਗ਼ਲਤ-ਫਹਿਮੀ ਦੂਰ ਹੋ ਸਕੇ ਤੇ ਦੋਬਾਰਾ ਸਦਭਾਵਨਾ ਉਜਾਗਰ ਹੋ ਸਕੇ। ਇਧਰ ਸਿੱਖਾਂ ਨੇ ਵੀ ਆਪਣੀਆਂ ਗੋਸ਼ਟੀਆਂ/ਬੈਠਕਾਂ ਤੇ ਦੀਵਾਨ ਸਜਾਅ ਕੇ ਇਹੀ ਨਿਰਣਾ ਲਿਆ ਕਿ ਕਿਸੇ ਵੀ ਹਾਲਤ ਵਿੱਚ ਪਹਿਲ ਨਹੀਂ ਕਰਨੀ ਤੇ ਦੋਸਤਾਨਾ ਸਬੰਧ ਬਣਾਉਣ ਲਈ ਉਪਰਾਲੇ ਕਰਨੇ ਹਨ ਪਰ ਜੇ ਫਿਰ ਵੀ ਕੋਈ ਮਨਚਲਾ ਉਨ੍ਹਾਂ ਦੇ ਧਾਰਮਿਕ ਜਜ਼ਬਿਆਂ ਨੂੰ ਠੇਸ ਪਹੁੰਚਾਉਣ ਦੀ ਜ਼ਿਆਦਤੀ ਕਰਨ ਤੋਂ ਨਾ ਮੁੜੇ ਤਾਂ ਉਸਨੂੰ ਉਸੇ ਦੀ ਭਾਸ਼ਾ ਵਿੱਚ ਹੀ ਨਿਬੜਿਆ ਜਾਵੇ। ਗੁਰੂ ਸਾਹਿਬਾਨਾਂ ਨੇ ਉਨ੍ਹਾਂ ਨੂੰ ਇਵੇਂ ਹੀ ਜੀਣਾ ਸਿਖਾਇਆ ਹੈ।

ਗੱਲ ਨੂੰ ਰਾਜਨੀਤਕ ਪੱਧਰ ਤੇ ਨਜਿੱਠਣ ਲਈ ਮਿਸਿਜ਼ ਇੰਦਰਾ ਗਾਂਧੀ ਨੇ ਉਸ ਸਮੇਂ ਦੇ ਪੰਜਾਬ ਦੇ ਮੁੱਖ ਮੰਤਰੀ ਦਰਬਾਰਾ ਸਿੰਘ ਨੂੰ ਤੁਰੰਤ ਇੰਗਲੈਂਡ ਭੇਜਿਆ। ਸਿੱਖਾਂ ਵਲੋਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਉਸ ਸਮੇਂ ਦੇ ਪ੍ਰਧਾਨ ਟੌਹੜਾ ਤੇ ਕਈ ਹੋਰ ਸਿੱਖ ਆਗੂ ਵੀ ਉੱਥੇ ਪਹੁੰਚੇ ਤੇ ਸਭ ਨੇ ਆਪਣਾ ਅਸਰ ਰਸੂਖ ਵਰਤ ਕੇ ਹਾਲਾਤਾਂ ਨੂੰ ਫਿਰ ਨਾਰਮਲ ਕਰਨ ਵਿੱਚ ਬਹੁਤ ਉਪਰਾਲੇ ਕੀਤੇ ਜੋ ਸਫਲ ਹੋਏ। ਇਸ ਸਾਰੇ ਹੱਲੇ ਗੁੱਲੇ ਦਾ ਨਤੀਜਾ ਇਹ ਨਿਕਲਿਆ ਕਿ ਸਿੱਖਾਂ ਦੀ ਸਾਬਤ ਸੂਰਤ ਦਸਤਾਰਧਾਰੀ ਹਸਤੀ ਨੂੰ ਸਭ ਨੇ ਸਵੀਕਾਰਿਆ। ਸਿੱਖੀ ਸਰੂਪ ਵਾਲੇ ਉੱਚੇ ਲੰਮੇ ਦਸਤਾਰਧਾਰੀ ਨੌਜਵਾਨਾਂ ਨੂੰ ਪੁਲਿਸ ਵਿੱਚ ਭਰਤੀ ਕਰਕੇ ਸਿੱਖਾਂ ਨੂੰ ਵਿਸ਼ੇਸ਼ ਹਫ਼ਾਜ਼ਤ ਅਤੇ ਪ੍ਰਤੀਨਿਧਤਾ ਪ੍ਰਦਾਨ ਕਰਨ ਦੇ ਯਤਨ ਕੀਤੇ ਗਏ। ਸਿੱਖ ਧਰਮ ਬਾਰੇ ਕਈ ਉਚੇਚੇ ਸੈਮੀਨਾਰ ਕਰਵਾਏ ਗਏ ਤੇ ਸਿੱਖਾਂ ਦੇ ਧਰਮ ਬਾਰੇ ਲੋਕਾਂ ਵਿੱਚ ਜਗਿਆਸਾ ਪੈਦਾ ਕੀਤੀ ਗਈ ਤੇ ਕੁਝ ਹੀ ਚਿਰ ਵਿੱਚ ਸਭ ਪਾਸੇ ਇਹੀ ਕਿਹਾ ਜਾਂਦਾ ਸੁਣਿਆ ਗਿਆ ਕਿ ਇਹ ਪਗੜੀ, ਦਾਹੜੀ, ਕੇਸ ਰੱਖਣ ਵਾਲੇ ਲੋਕੀ ਬੜੇ ਕਮਾਲ ਦੇ ਇਨਸਾਨ ਹਨ। ਇਨ੍ਹਾਂ ਨੂੰ ਅਣਖ ਨਾਲ ਜੀਣਾ ਤੇ ਮਰਨਾ ਚੰਗੀ ਤਰ੍ਹਾਂ ਆਉਂਦਾ ਹੈ ਅਤੇ ਇਨ੍ਹਾਂ ਨਾਲ ਦੋਸਤੀ ਰੱਖਣਾ ਸਿਆਣਪ ਵਾਲੀ ਕਾਰਵਾਈ ਹੈ।

## ਦਸਤਾਰ ਦਾ ਸਮਾਜਿਕ ਪੱਖ

ਸਿੱਖ ਲਈ ਤਾਂ ਦਸਤਾਰ ਦੀ ਮਹੱਤਤਾ ਦਾ ਅੰਦਾਜ਼ਾ ਉਕਤ ਲਿਖਤ ਤੋਂ ਹੋ ਹੀ ਗਿਆ ਹੋਵੇਗਾ ਪਰ ਇਸ ਤੋਂ ਇਲਾਵਾ ਦਸਤਾਰ, ਪੱਗ ਜਾਂ ਪਗੜੀ ਦਾ ਸਾਡੇ ਸੱਭਿਆਚਾਰ, ਸਮਾਜ, ਆਮ ਵਿਹਾਰ ਵਿੱਚ ਵੀ ਬਹੁਤ ਦਖਲ ਹੈ। ਇਸ ਦੀ ਮਹੱਤਤਾ ਆਮ ਪ੍ਰਚਲਿਤ ਮੁਹਾਵਰਿਆਂ ਤੋਂ ਵੀ ਪ੍ਰਗਟ ਹੁੰਦੀ ਹੈ। ਜਦ ਮਾਪੇ ਬੱਚਿਆਂ ਨੂੰ ਕਹਿੰਦੇ ਹਨ ਕਿ 'ਮੇਰੀ ਪੱਗ ਨਾ ਰੋਲੀਂ', 'ਪੱਗ ਦੀ ਲਾਜ ਰੱਖੀਂ', 'ਪੱਗ ਨਾ ਲਹਿਣ ਦਈਂ', ਤਾਂ ਉਸ ਤੋਂ ਇਹੀ ਪਤਾ ਲਗਦਾ ਹੈ ਕਿ ਪੱਗ ਦੀ ਸਮਾਜ ਵਿੱਚ ਬਹੁਤ ਮਾਨਤਾ ਹੈ। ਰਿਸ਼ਤੇਦਾਰੀ ਜਾਂ ਦੋਸਤੀ ਨੂੰ ਪੱਕਾ ਕਰਨਾ ਹੋਵੇ ਤਾਂ ਵੀ ਆਪਸ ਵਿੱਚ ਪੱਗ ਵਟਾ ਲਈ ਜਾਂਦੀ ਹੈ। ਮਹਾਰਾਜਾ ਰਣਜੀਤ ਸਿੰਘ ਤੇ ਸਿੰਧੀਆ ਰਾਓ ਹੋਲਕਰ ਮਰਾਠੇ ਨੇ ਇਕ ਦੂਜੇ ਨਾਲ ਪੱਗ ਵਟਾ ਕੇ ਭਰਾਵਾਂ ਵਾਲਾ ਰਿਸ਼ਤਾ ਬਣਾ ਲਿਆ ਸੀ। ਪੱਗ ਨੂੰ ਪੈਰਾਂ ਤੇ ਰੱਖਣਾ ਸਭ ਤੋਂ ਵਧ ਬੇਇਜ਼ਤੀ ਤੇ ਮਾਫ਼ੀ ਮੰਗਣ ਦੀ ਭਾਵਨਾ ਦਾ ਅਹਿਸਾਸ

ਦਵਾਉਣਾ ਹੈ। ਇਸਦੇ ਉਲਟ ਪੱਗ ਸਿਰ ਤੇ ਰੱਖਣੀ ਕਿਸੇ ਦੀ ਇੱਜ਼ਤ ਵਧਾਉਣ ਦਾ ਸੂਚਕ ਮੁਹਾਵਰਾ ਹਰ ਥਾਂ ਬੋਲਿਆ ਸਮਝਿਆ ਜਾਂਦਾ ਹੈ। ਪੱਗ ਉਂਜ ਤਾਂ ਸਰੀਰ ਢਕਣ ਨਾਲ ਸਬੰਧਤ ਹੋਣ ਦਾ ਇਕ ਸਾਧਾਰਨ ਵਸਤਰ ਹੈ ਅਤੇ ਇਸ ਤੋਂ ਕਿਤੇ ਵਧ ਮਹਿੰਗੇ ਹੋਰ ਵਸਤਰ ਵੀ ਸਰੀਰ ਉੱਤੇ ਮਨੁੱਖ ਨੇ ਧਾਰਨ ਕੀਤੇ ਹੁੰਦੇ ਹਨ ਪਰ ਪੱਗ ਨਾਲ ਜੁੜੀ ਬੇਮੁਲੀ ਕੀਮਤ ਕਾਰਨ ਜਦ ਕੋਈ ਵਿਅਕਤੀ ਆਪਣੀ ਪੱਗ ਲਾਹ ਕੇ ਕਿਸੇ ਦੇ ਪੈਰਾਂ ਤੇ ਧਰਨ ਦੀ ਕੋਸ਼ਿਸ਼ ਕਰਦਾ ਹੈ ਜਾਂ ਧਰ ਦੇਂਦਾ ਹੈ ਤਦ ਦੂਜਾ ਵਿਅਕਤੀ ਖੁਦ-ਬ-ਖੁਦ ਸ਼ਰਮਸਾਰ ਹੋ ਜਾਂਦਾ ਹੈ ਤੇ ਪੱਗ ਲਾਹ ਕੇ ਪੈਰਾਂ ਤੇ ਰੱਖਣ ਵਾਲੇ ਦਾ ਵੱਡੇ ਤੋਂ ਵੱਡਾ ਕਸੂਰ ਜਾਂ ਅਪਰਾਧ ਤਕ ਮਾਫ਼ ਕਰ ਦੇਣ ਲਈ ਮਜਬੂਰ ਹੋ ਜਾਂਦਾ ਹੈ। ਹਰ ਕੋਈ ਜਾਣਦਾ ਸਮਝਦਾ ਹੈ ਕਿ ਜਿਸਨੇ ਆਪਣੀ ਪੱਗ ਹੀ ਲਾਹ ਕੇ ਦੂਜੇ ਦੇ ਪੈਰਾਂ ਤੇ ਰੱਖ ਦਿੱਤੀ ਉਸ ਕੋਲ ਹੋਰ ਰਹਿ ਹੀ ਕੀ ਗਿਆ? ਸਿੱਖ ਤਾਂ ਪੱਗ ਨੂੰ ਧਾਰਮਿਕ ਸਤਿਕਾਰ ਬਖ਼ਸ਼ਦਿਆਂ ਕਿਸੇ ਨੂੰ ਆਪਣੀ ਦਸਤਾਰ ਨੂੰ ਹੱਥ ਤਕ ਨਹੀਂ ਲਾਉਣ ਦੇਂਦਾ ਪਰ ਜੇ ਅੱਜ ਦਾ ਸਿੱਖ ਨੌਜਵਾਨ ਆਪ ਹੀ ਆਪਣੀ ਪੱਗ ਲਾਹੁਣ ਤੇ ਤੁਲ ਪਿਆ ਹੈ ਤਾਂ ਕੀ ਅਜਿਹਾ ਕਰਨ ਨਾਲ ਉਹ ਆਪਣੀ ਇੱਜ਼ਤ ਦੀ ਜੜ੍ਹ ਆਪ ਹੀ ਨਹੀਂ ਪੁੱਟ ਰਿਹਾ? ਪੱਗ ਨਾਲ ਅਜਿਹੀ ਬੇਰੁਖੀ ਵਰਤਣ ਤੋਂ ਪਹਿਲੇ ਉਸਨੂੰ 10 ਵਾਰ ਸੋਚਣਾ ਚਾਹੀਦਾ ਹੈ ਕਿ ਦਸਤਾਰ ਤੋਂ ਕਿਨਾਰਾਕਸ਼ੀ ਕਰਕੇ ਉਹ ਆਪਣੇ ਪੈਰਾਂ ਤੇ ਆਪ ਕੁਹਾੜੀ ਮਾਰ ਰਿਹਾ ਹੈ ਅਤੇ ਆਪਣੀ ਬੇਪਰਤੀਤੀ ਵਿੱਚ ਘੋਰ ਵਾਧਾ ਕਰ ਰਿਹਾ ਹੈ। ਦਸਤਾਰ ਉਤਾਰ ਕੇ ਉਹ ਨਾ ਘਰ ਦਾ ਰਹੇਗਾ ਤੇ ਨਾ ਹੀ ਘਾਟ ਦਾ।

ਪਗੜੀ ਨਾਲ ਕਿਤਨੀ ਵੱਡੀ ਸਮਾਜਿਕ ਮਹੱਤਤਾ ਜੁੜੀ ਹੋਈ ਹੈ ਇਸਦਾ ਅੰਦਾਜ਼ਾ ਵੀ ਇਸ ਗੱਲ ਤੋਂ ਬਾਖੂਬੀ ਲਗ ਸਕਦਾ ਹੈ ਕਿ ਜਦ ਦੇਸ਼ ਦੀ ਆਜ਼ਾਦੀ ਲਈ ਸਾਰੇ ਪੰਜਾਬੀ ਤੇ ਵਿਸ਼ੇਸ਼ ਕਰਕੇ ਸਿੱਖ ਜਾਗਰਤ ਹੋਣ ਲੱਗੇ ਤਾਂ ਪੰਜਾਬੀ ਭਾਸ਼ਾ ਦਾ ਇਕ ਗੀਤ ਜੋ ਪਗੜੀਧਾਰੀ ਸਵਰਗੀ ਕਵੀ ਨੰਦ ਲਾਲ ਨੂਰ ਪੁਰੀ ਨੇ ਲਿਖਿਆ ਤੇ ਜਿਸਦੇ ਪ੍ਰਾਰੰਭਕ ਬੋਲ ਹਨ 'ਪਗੜੀ ਸੰਭਾਲ ਜੱਟਾ, ਪਗੜੀ ਸੰਭਾਲ ਉਏ' ਹਰ ਸਟੇਜ ਤੇ ਹਰ ਘਰ ਵਿੱਚ ਗੂੰਜਣ ਲੱਗਾ। ਇਸਦੇ ਬੋਲਾਂ ਨਾਲ ਹਰ ਪੰਜਾਬੀ ਨੂੰ ਸਮਝ ਆਉਣੀ ਸ਼ੁਰੂ ਹੋ ਗਈ ਕਿ ਪਗੜੀ ਸੰਭਾਲਣ ਦਾ ਮਤਲਬ ਦੇਸ਼ ਦੀ ਇੱਜ਼ਤ ਬਚਾਉਣ ਤੋਂ ਹੈ ਤੇ ਗੋਰੇ ਸ਼ਾਸਕਾਂ ਨੂੰ ਦੇਸ਼ ਵਿੱਚੋਂ ਕਢ ਕੇ ਹੀ ਅਜਿਹਾ ਹੋ ਸਕਦਾ ਹੈ। ਇਸ ਤਰ੍ਹਾਂ ਦੇਸ਼ ਲਈ ਹਰ ਪ੍ਰਕਾਰ ਦੀ ਕੁਰਬਾਨੀ ਕਰਨ ਦੀ ਸ਼ਕਤੀਸ਼ਾਲੀ ਲਹਿਰ ਚਲ ਪਈ ਜਿਸ ਨਾਲ ਅੰਗਰੇਜ਼ ਘਬਰਾ ਉਠਿਆ। ਉਧਰ ਸ. ਭਗਤ ਸਿੰਘ ਵਲੋਂ ਵੀ 'ਮੇਰਾ ਰੰਗ ਦੇ ਬਸੰਤੀ ਚੋਲਾ ਨੀ ਮਾਏ ਮੇਰਾ ਰੰਗ ਦੇ ਬਸੰਤੀ ਚੋਲਾ' ਗਾਉਣਾ ਸ਼ੁਰੂ ਹੋ ਗਿਆ। ਇਨ੍ਹਾਂ ਦੋਹਾਂ ਅਣਖੀ ਗੀਤਾਂ ਨੇ ਪੰਜਾਬੀਆਂ ਨੂੰ ਵੰਗਾਰਿਆ, ਸ਼ਹੀਦੀਆਂ ਅਤੇ ਕੁਰਬਾਨੀਆਂ ਭਰਿਆ ਇਤਿਹਾਸ ਹਰ ਹਿਰਦੇ ਵਿੱਚ ਰੂਪਮਾਨ ਕਰਕੇ ਸਿੱਖਾਂ ਤੇ ਪੰਜਾਬੀਆਂ ਵਿੱਚ ਹੋਰ ਚੇਤਨਾ ਭਰ ਦਿੱਤੀ ਜਿਨ੍ਹਾਂ ਅੰਗਰੇਜ਼ ਨੂੰ ਲਲਕਾਰਿਆ ਤੇ ਦੇਸ਼ ਤੋਂ ਭਜਾ ਦਿੱਤਾ। ਇਵੇਂ ਪਗੜੀ ਨੇ ਦੇਸ਼ ਦੀ ਢੱਠੀ ਹੋਈ ਸ਼ਾਨ ਫਿਰ ਬਹਾਲ ਕੀਤੀ ਤੇ ਭਾਰਤ ਵਾਸੀਆਂ ਨੇ ਦੇਸ਼ ਦੇ ਸੀਸ ਤੇ ਫਿਰ ਸਨਮਾਨ ਜਨਕ ਦਸਤਾਰ ਸਜਾ ਕੇ ਹੀ

ਸਾਹ ਲਿਆ। ਇਵੇਂ ਪਗੜੀ ਨਾਲ ਬੱਝੀ ਸਤਿਕਾਰੀ ਭਾਵਨਾ ਨੇ ਉਹ ਕੁਝ ਕਰ ਵਿਖਾਇਆ ਜੋ ਵੱਡੀਆਂ ਵੱਡੀਆਂ ਮਨਸੂਬਾ ਬਧ ਲਹਿਰਾਂ ਵੀ ਨਹੀਂ ਕਰ ਸਕਦੀਆਂ।

ਉਕਤ ਸਭ ਗੱਲਾਂ ਦਸਤਾਰ ਦੀ ਸ਼ਾਨ ਦਾ ਪ੍ਰਗਟਾਵਾ ਕਰਦੀਆਂ ਹਨ। **ਕੋਈ ਜੰਮੇ ਮਰੇ ਜਾਂ ਕਿਸੇ ਦਾ ਵਿਆਹ ਆਦਿ ਹੋਵੇ ਤਾਂ ਉਨ੍ਹਾਂ ਸਮਿਆਂ ਨਾਲ ਸਬੰਧਤ ਵੱਖ ਵੱਖ ਰਸਮਾਂ ਵਿੱਚ ਦਸਤਾਰ ਦੀ ਆਪਣੀ ਹੀ ਵਿਸ਼ੇਸ਼ ਮਹੱਤਤਾ ਹੈ ਕਿਉਂਕਿ ਇਹ ਦਸਤਾਰ ਸਾਡਾ ਸਤਿਕਾਰ ਹੈ, ਸਾਡਾ ਗੌਰਵ ਹੈ, ਜ਼ਿੰਮੇਵਾਰ ਜੀਵਨ ਦੀ ਵਚਨਬੱਧਤਾ ਹੈ ਤੇ ਸਰਦਾਰੀ ਦਾ ਅਣੱਮੋਲ ਤਾਜ ਹੈ।** ਹੋਰ ਕੋਈ ਸੱਭਿਆਚਾਰਾਂ ਵਿੱਚ ਵੀ ਇਸਨੂੰ ਇੱਜ਼ਤ ਤੇ ਸਨਮਾਨ ਦੀ ਗੱਲ ਸਮਝਿਆ ਜਾਂਦਾ ਹੈ। **ਈਰਾਨੀ ਸ਼ਾਇਰ ਸ਼ੇਖ ਸਾਅਦੀ ਤਾਂ ਦਸਤਾਰ ਨੂੰ ਇਖਲਾਕ ਅਤੇ ਆਚਰਣ ਦਾ ਪ੍ਰਤੀਕ ਚਿੰਨ੍ਹ ਮੰਨ ਕੇ ਇਸਨੂੰ ਆਪਣੀਆਂ ਲਿਖਤਾਂ ਵਿੱਚ ਸਤਿਕਾਰਦਾ ਹੈ। ਸਿੱਖਾਂ ਲਈ ਇਸਦੀ ਪਵਿੱਤਰਤਾ ਸ਼ਾਇਦ ਸਭ ਤੋਂ ਵਧ ਹੈ। ਇਹ ਸਿੱਖ ਦੇ ਨਿਆਰੇਪੁਣੇ ਦੀ ਵੀ ਸੂਚਕ ਹੈ। ਦਸਤਾਰ ਬਿਨਾਂ ਸਿੱਖਾਂ ਦਾ ਇਕ ਪਲ ਨਹੀਂ ਲੰਘ ਸਕਦਾ, ਇਸੇ ਲਈ ਸਿੱਖ ਘਰਾਣਿਆਂ ਵਿੱਚ ਬਚਪਨ ਤੋਂ ਹੀ ਬੱਚਿਆਂ ਵਿੱਚ ਦਸਤਾਰ ਦਾ ਸਤਿਕਾਰ ਕਰਨਾ ਸਿਖਾਇਆ ਜਾਂਦਾ ਹੈ ਤੇ ਬੜੇ ਚਾਵਾਂ ਮਲਹਾਰਾਂ ਸਹਿਤ ਉਨ੍ਹਾਂ ਦੀ ਦਸਤਾਰਬੰਦੀ ਦੀ ਰਸਮ ਵੀ ਕੀਤੀ ਜਾਂਦੀ ਹੈ। ਦਸਤਾਰ ਦੀ ਮਹੱਤਤਾ ਨੂੰ ਹੋਰ ਸੁਦ੍ਰਿੜ ਕਰਵਾਣ ਲਈ ਕਈ ਰਹਿਤਨਾਮਿਆਂ ਵਿੱਚ ਵੀ ਇਸਦੇ ਸਾਫ ਸੁਥਰਾ ਤੇ ਇੱਜ਼ਤ ਨਾਲ ਰੱਖਣ ਦੇ ਹਵਾਲੇ ਮਿਲਦੇ ਹਨ।**

***ਦੋਇ ਵੇਲੇ ਉਠ ਬੰਧਯੋ ਦਸਤਾਰ, ਪਹਿਰ ਆਠ ਰਖਯੋ ਸੰਭਾਰ।***

ਇਹ ਸ਼ਬਦ ਰਤਨ ਸਿੰਘ ਭੰਗੂ ਨੇ ਆਪਣੇ ਰਹਿਤਨਾਮੇ ਵਿੱਚ ਦਸਤਾਰ ਦੀ ਮਹੱਤਤਾ ਬਾਰੇ ਲਿਖੇ ਹਨ। ਸੋ ਸੰਖੇਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਸਿੱਖ ਲਈ ਕੇਸਾਂ ਦੇ ਨਾਲ ਨਾਲ ਦਸਤਾਰ ਦੀ ਮਹੱਤਤਾ ਵੀ ਆਪਣਾ ਸਾਨੀ ਨਹੀਂ ਰੱਖਦੀ ਤੇ ਸਿੱਖ ਇਸਨੂੰ ਬਹੁਮੁੱਲੀ ਦਾਤ ਸਮਝ ਕੇ ਜਾਨ ਨਾਲੋਂ ਵੀ ਵਧ ਸਤਿਕਾਰ ਤੇ ਸੰਭਾਲ ਨਾਲ ਰੱਖਦਾ ਹੈ। ਸਾਡੇ ਨੌਜਵਾਨਾਂ ਨੂੰ ਵੀ ਆਪਣੇ ਅੰਦਰ ਦਸਤਾਰ ਦਾ ਸਤਿਕਾਰ ਪਾਲਣਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਦਾ ਗੌਰਵ ਤੇ ਸਰਦਾਰੀ ਵਿਕਸਤ ਅਤੇ ਸ਼ਕਤੀਸ਼ਾਲੀ ਹੁੰਦੀ ਹੈ। ਸਰਦਾਰੀ ਦੀ ਇਹ ਦਾਤ ਪੰਚਮ ਪਿਤਾ ਗੁਰੂ ਅਰਜਨ ਦੇਵ ਜੀ ਸਭ ਨੂੰ ਪਰਦਾਨ ਕਰਦੇ ਹੋਏ ਫਰਮਾਨ ਕਰਦੇ ਹਨ ਕਿ ਸ਼ੌਹਰਤ ਤੇ ਮਰਿਆਦਾ ਪੂਰਵਕ ਜੀਵਨ ਜੀਣ ਲਈ ਹਰ ਮਨੁੱਖ ਨੂੰ ਦਸਤਾਰ ਸਜਾਣੀ ਚਾਹੀਦੀ ਹੈ।

**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ॥**
**ਸਾਬਤ ਸੂਰਤਿ ਦਸਤਾਰ ਸਿਰਾ॥** ਅੰਕ-1084

ਇਕ ਥਾਂ ਹੋਰ ਬਚਨ ਕਰਦੇ ਹਨ ਕਿ ਦੋਹਰੀ ਦਸਤਾਰ ਤਾਂ ਜੀਵਨ ਵਿੱਚ ਹਰ ਪਰਕਾਰ ਦੀ ਜਿੱਤ ਦਾ ਡੰਕਾ ਵਜਾਉਣ ਦਾ ਸੰਕੇਤ ਪਰਦਾਨ ਕਰਦੀ ਹੈ:

**ਹਉ ਗੋਸਾਈ ਦਾ ਪਹਿਲਵਾਨੜਾ॥**
**ਮੈ ਗੁਰ ਮਿਲਿ ਉਚ ਦੁਮਾਲੜਾ॥** ਅੰਕ-74

ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਸਮਕਾਲੀ ਫਾਰਸੀ ਲੇਖਕ ਮੋਹਸਨ ਫਾਨੀ ਆਪਣੀ ਪੁਸਤਕ 'ਦਬਸਤਾਨਿ ਮਜ਼ਾਹਿਬ' ਵਿੱਚ ਜਿੱਥੇ ਗੁਰੂ ਹਰਿਗੋਬਿੰਦ ਸਾਹਿਬ ਦੀ ਖ਼ੂਬਸੂਰਤ ਸ਼ਖਸੀਅਤ ਬਾਰੇ ਲਿਖਦਾ ਹੈ ਕਿ ਉਨ੍ਹਾਂ ਵਰਗਾ ਸੁਹਣਾ ਮਨੁੱਖ ਇਸ ਧਰਤੀ ਤੇ ਨਹੀਂ ਵਿਚਰਿਆ ਹੋਣਾ, ਉਹ ਗੁਰੂ ਅਰਜਨ ਦੇਵ ਜੀ ਦੀ ਦਸਤਾਰ ਪ੍ਰਤੀ ਸਨਮਾਨਤ ਭਾਵਨਾ ਦਾ ਜ਼ਿਕਰ ਕਰਦਿਆਂ ਉਕਤ ਪੁਸਤਕ ਵਿੱਚ ਇਹ ਵੀ ਲਿਖਦਾ ਹੈ ਕਿ ਗੁਰੂ ਜੀ ਹਰ ਸਾਲ ਦੀਵਾਲੀ ਦੇ ਤਹਿਵਾਰ ਤੇ ਚੰਗਾ ਕੰਮ ਕਰਨ ਵਾਲੇ ਆਪਣੇ ਮਸੰਦਾਂ ਅਤੇ ਗੁਰੂ ਘਰ ਦੇ ਸੇਵਕਾਂ ਨੂੰ 'ਦਸਤਾਰ' ਦਾ ਹੀ ਸਿਰੋਪਾ ਬਖ਼ਸ਼ਸ਼ ਰੂਪ ਵਿੱਚ ਪਰਦਾਨ ਕਰਦੇ ਸਨ ਕਿਉਂਕਿ ਉਨ੍ਹਾਂ ਅਨੁਸਾਰ ਇਹ ਦਸਤਾਰ ਹੀ ਸਿਰ ਦਾ ਤਾਜ ਹੈ।

*ਦਰ ਹੰਗਾਮੇ ਰੁਖਸਤ ਹਰ ਕਦਾਮੇਂ ਅਜ਼ ਮਸੰਦਾਂ*
*ਰਾ ਗੁਰੂ ਦਸਤਾਰ-ਇ-ਅਨਾਇਤ ਕੁਨਦ।*

ਇਸ ਲਈ ਗੁਰੂ ਸਾਹਿਬਾਨ ਵੱਲੋਂ ਸਾਜੀ ਨਿਵਾਜੀ ਸਿੱਖ ਦੀ ਦਸਤਾਰ ਤਾਂ ਉਸਦੇ ਅਣਖ ਮਾਣ ਵਾਲੇ ਧਾਰਮਿਕ ਮਾਣ ਤਾਣ ਦੇ ਪਰਤੱਖ ਦਰਸ਼ਨ ਦੀਦਾਰਿਆਂ ਦੀ ਸੂਚਕ ਹੈ ਜਿਸਨੂੰ ਗ੍ਰਹਿਣ ਕਰਕੇ ਦਸਤਾਰਬੰਦੀ ਵੇਲੇ ਬੱਚੇ ਬੇਹਦ ਖੁਸ਼ੀ ਦੀ ਅਵਸਥਾ ਦਾ ਆਨੰਦ ਮਾਣਦੇ ਹਨ। ਉਨ੍ਹਾਂ ਨੂੰ ਸਮਝਾਇਆ ਜਾਂਦਾ ਹੈ ਕਿ ਦਸਤਾਰ ਸਜਾ ਕੇ ਉਹ ਕੌਮ ਦੀ ਅਣਖ ਅਤੇ ਇੱਜ਼ਤ ਦੇ ਰਾਖੇ ਤੇ ਮਾਲਕ ਬਣ ਗਏ ਹਨ ਅਤੇ ਇਵੇਂ ਉਨ੍ਹਾਂ ਦੇ ਜ਼ਿੰਮੇਵਾਰੀ ਭਰੇ ਜੀਵਨ ਦਾ ਸ਼ੁਭ ਆਰੰਭ ਹੁੰਦਾ ਹੈ।

ਦੇਖਣ ਵਿੱਚ ਇਹ ਵੀ ਆਇਆ ਹੈ ਕਿ ਮਾਪੇ ਪੂਰੇ ਚਾਵਾਂ ਨਾਲ ਆਪਣੇ ਬੱਚਿਆਂ ਦੀ ਦਸਤਾਰਬੰਦੀ ਦੀ ਰਸਮ ਤਾਂ ਕਰ ਦੇਂਦੇ ਹਨ ਪਰ ਉਹ ਬੱਚੇ ਨੂੰ ਹਰ ਰੋਜ਼ ਪਗੜੀ ਬੰਨ੍ਹਣ ਦੀ ਪੱਕੀ ਪੀਡੀ ਆਦਤ ਨਹੀਂ ਪਾਉਂਦੇ ਜਿਸਦਾ ਨਤੀਜਾ ਇਹ ਨਿਕਲਦਾ ਹੈ ਕਿ ਬੱਚਾ ਥੋੜ੍ਹੀ ਜਹੀ ਆਪਣੀ ਸੌਖ ਨੂੰ ਸਾਹਮਣੇ ਰੱਖ ਕੇ ਆਮ ਕਰਕੇ ਛੋਟਾ ਪਟਕਾ ਬੰਨ੍ਹ ਕੇ ਹੀ ਸਕੂਲ ਚਲਾ ਜਾਂਦਾ ਹੈ ਅਤੇ ਫਿਰ ਇਵੇਂ ਕਰਨ ਦਾ ਆਦੀ ਜਿਹਾ ਹੋ ਜਾਂਦਾ ਹੈ ਅਤੇ ਭਰ ਨੌਜਵਾਨ ਹੋਣ ਤੱਕ ਵੀ ਉਹ ਪਟਕਾ ਹੀ ਬੰਨ੍ਹੀ ਰੱਖਦਾ ਹੈ। ਖੇਡਣ ਲੱਗਿਆਂ ਪਟਕਾ ਬੰਨ੍ਹਿਆ ਹੋਵੇ ਤਾਂ ਠੀਕ ਹੈ ਪਰ ਹਰ ਵਕਤ ਕੋਈ ਕਿਰਕਟ ਜਾਂ ਕਿਸੇ ਹੋਰ ਖੇਡ ਦਾ ਸਿੱਖ ਖਿਡਾਰੀ ਪਗੜੀ ਦੀ ਥਾਂ ਤੇ ਪਟਕਾ ਹੀ ਬੰਨ੍ਹੀ ਰੱਖੇ ਤਾਂ ਟੀ.ਵੀ. ਤੇ ਜਾਂ ਅਖ਼ਬਾਰਾਂ ਵਿੱਚ ਉਸਨੂੰ ਪਟਕਾ ਬੰਨ੍ਹਿਆ ਦੇਖ ਕੇ ਆਮ ਸਿੱਖ ਨੌਜਵਾਨ ਬੱਚੇ ਵੀ ਉਸੇ ਵਾਂਗਰਾਂ ਪਟਕਾ ਬੰਨ੍ਹਣ ਦੀ ਨਕਲ ਹੀ ਪਾਲਣ ਲਗ ਪੈਂਦੇ ਹਨ। ਇਸ ਖੇਤਰ ਵਿੱਚ ਸਭ ਤੋਂ ਪਹਿਲੇ ਬਿਸ਼ਨ ਸਿੰਘ ਬੇਦੀ ਨੇ ਪਟਕਾ ਬੰਨ੍ਹ ਕੇ ਕਿਰਕਟ ਖੇਡਿਆ ਅਤੇ ਫਿਰ ਪਟਕੇ ਉੱਤੇ ਟੋਪੀ ਪਾ ਲਈ ਜੋ ਕਿ ਸਿੱਖ ਸਿਧਾਂਤਾਂ ਦੇ ਬਿਲਕੁਲ ਉਲਟ ਹੈ। ਬੇਦੀ ਦੇ ਇਸ ਸਹਿਜ ਸੁਭਾ ਕਾਰਨਾਮੇ ਨੇ ਕੌਮ ਦੇ ਨੌਜਵਾਨਾਂ ਉੱਤੇ ਦਸਤਾਰ ਦੇ ਪੱਖੋਂ ਬੜਾ ਵਿਪਰੀਤ ਅਸਰ ਪਾਇਆ ਹੈ। ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਸਿੱਖ ਖਿਡਾਰੀਆਂ ਨੂੰ ਬੇਨਤੀ ਹੈ ਕਿ ਆਪਣੀ ਖੇਡ ਖੇਡਣ ਸਮੇਂ ਜਾਂ ਆਪਣੇ ਜੀਵਨ ਵਿੱਚ ਉਨ੍ਹਾਂ ਨੂੰ ਧਾਰਮਿਕ ਨਜ਼ਰੀਏ ਨੂੰ ਮੱਦੇ ਨਜ਼ਰ ਰੱਖ ਕੇ ਵੀ ਆਪਣੀ

ਗਤੀਵਿਦੀ ਕਰਨੀ ਚਾਹੀਦੀ ਹੈ ਤਾਕਿ ਉਨ੍ਹਾਂ ਦੀ ਚੰਗੀ ਰੀਸ ਕਰਕੇ ਕੌਮੀ ਮਾਣ ਸਨਮਾਨ ਅਤੇ ਰਹੁ-ਰੀਤੀ ਵਿੱਚ ਪਰਪੱਕਤਾ ਆਵੇ ਅਤੇ ਸਿੱਖੀ ਸਰੂਪ ਦਾ ਗੌਰਵ ਵਧੇ। ਉਨ੍ਹਾਂ ਦੇ ਅਜਿਹੇ ਕਰਮ ਕਰਕੇ ਸਮੁੱਚੀ ਕੌਮ ਉਨ੍ਹਾਂ ਪ੍ਰਤੀ ਸਦਭਾਵਨਾ ਅਤੇ ਸ਼ੁਭ ਚਿੰਤਤਾ ਵਾਲਾ ਅਹਿਸਾਸ ਬਣਾਈ ਰੱਖੇਗੀ ਪਰ ਜੇਕਰ ਸਾਡੇ ਸਿੱਖ ਖਿਡਾਰੀ ਹੀ ਸਿਗਰਟ ਕੰਪਨੀ ਦੀ ਪਰਦਰਸ਼ਨੀ ਆਪਣੇ ਪਹਿਰਾਵੇ ਤੇ ਕਰਕੇ ਕੁਝ ਹੋਰ ਦੌਲਤ ਕਮਾਉਣ ਦਾ ਵਪਾਰ ਕਰਦੇ ਹਨ ਤਾਂ ਉਹ ਕੌਮ ਨੂੰ ਆਪਣਾ ਕੀ ਯੋਗ ਦੇ ਰਹੇ ਹਨ?

ਜਦ ਭਗਤ ਸਿੰਘ ਨੂੰ ਫਾਂਸੀ ਲੱਗਣੀ ਸੀ ਤਾਂ ਉਸ ਤੋਂ ਕੁਝ ਚਿਰ ਪਹਿਲੇ ਜੇਹਲ ਵਿੱਚ ਉਸਦੀ ਮੁਲਾਕਾਤ ਭਾਈ ਰਣਧੀਰ ਸਿੰਘ ਨਾਲ ਹੋਈ ਜਿਨ੍ਹਾਂ ਉਸਨੂੰ ਕਿਹਾ ਕਿ ਦੇਸ਼ ਦੀ ਆਜ਼ਾਦੀ ਲਈ ਤੇਰੀ ਇਸ ਕੁਰਬਾਨੀ ਤੇ ਸਾਰਾ ਭਾਰਤ ਹਮੇਸ਼ਾ ਤੇਰੇ ਤੇ ਮਾਣ ਕਰੇਗਾ ਪਰ ਕੇਸ ਕਟਵਾ ਕੇ ਜਦ ਗੁਰੂ ਦੇ ਸਨਮੁਖ ਹੋਵੇਂਗਾ ਤਾਂ ਤੈਨੂੰ ਉੱਥੇ ਸ਼ਰਮਸਾਰੀ ਦਾ ਮੂੰਹ ਦੇਖਣਾ ਪਵੇਗਾ। ਇਤਨਾ ਮਹਾਨ ਸ਼ਹੀਦ ਆਪਣੇ ਗੁਰੂ ਨਾਲ ਅੱਖ ਕਿਵੇਂ ਮਿਲਾਏਗਾ ਅਤੇ ਸਿੱਖ ਇਤਿਹਾਸ ਵਿੱਚ ਉਸਦਾ ਰੁਤਬਾ ਕੀ ਹੋਵੇਗਾ? ਇਹ ਗੱਲਾਂ ਸੁਣ ਕੇ ਭਗਤ ਸਿੰਘ ਚਿੰਤਾਤੁਰ ਹੋ ਗਿਆ ਅਤੇ ਉਸਨੇ ਉਸੇ ਵੇਲੇ ਪ੍ਰਣ ਕੀਤਾ ਕਿ ਉਹ ਕੇਸਾਂ ਦੀ ਸੰਭਾਲ ਕਰੇਗਾ ਅਤੇ ਦਸਤਾਰ ਸਜਾ ਕੇ ਗੁਰੂ ਦਾ ਬਣ ਕੇ ਇਸ ਸੰਸਾਰ ਤੋਂ ਰੁਖਸਤ ਹੋਵੇਗਾ। ਕੀ ਸਾਡੇ ਸਪੋਰਟਸ ਮੈਨ ਅਤੇ ਪਟਕਾ ਬੰਨ੍ਹ ਕੇ ਵਕਤ ਟਪਾਉਣ ਵਾਲੇ ਜਾਂ ਫਿਰ ਪਟਕੇ ਉੱਤੇ ਟੋਪੀ ਪਾ ਕੇ ਮਾਣਜਨਕ ਸਿੱਖ ਗੌਰਵ ਨੂੰ ਦਫ਼ਨਾਉਣ ਵਾਲੇ ਨੌਜਵਾਨ ਜ਼ਰਾ ਗੰਭੀਰਤਾ ਨਾਲ ਸੋਚਣਗੇ ਕਿ ਉਨ੍ਹਾਂ ਦਾ ਸ਼ੌਕ ਸ਼ੌਕ ਵਿੱਚ ਕੀਤਾ ਕਰਮ ਕੌਮ ਨੂੰ ਕਿਤਨਾ ਮਹਿੰਗਾ ਪੈ ਰਿਹਾ ਹੈ? ਇਹ ਗੱਲ ਪੱਕੀ ਹੈ ਕਿ ਜਿਨ੍ਹਾਂ ਸਿੱਖ ਨੌਜਵਾਨਾਂ ਨੇ ਸਿਰਾਂ ਤੇ ਟੋਪੀਆਂ ਪਾ ਲਈਆਂ ਹਨ ਸਮਝ ਲਵੋ ਕਿ ਉਨ੍ਹਾਂ ਨੇ ਦਸਤਾਰਾਂ ਅਤੇ ਦਸਤਾਰੀ ਸ਼ਾਨ ਨੂੰ ਅਲਵਿਦਾ ਕਹਿ ਦਿੱਤਾ ਹੈ। ਅਜਿਹੇ ਮਨਚਲੇ ਨੌਜਵਾਨਾਂ ਨੂੰ ਨਵਜੋਤ ਸਿੰਘ ਸਿੱਧੂ ਦੀ ਮਿਸਾਲ ਸਾਹਮਣੇ ਰੱਖਣੀ ਚਾਹੀਦੀ ਹੈ ਜੋ ਪਟਕਾ ਬੰਨ੍ਹ ਕੇ ਖੇਡਦਾ ਹੁੰਦਾ ਸੀ ਪਰ ਖ਼ੂਬਸੂਰਤ ਦਸਤਾਰ ਸਜਾ ਕੇ ਕਿਰਕਟ ਦੀ ਕੁਮੈਂਟਰੀ ਕਰਕੇ ਸਿੱਖੀ ਸ਼ਾਨ ਨੂੰ ਚਾਰ ਚੰਨ ਲਗਾ ਰਿਹਾ ਹੈ। ਨਿਰਪੱਖ ਹੋ ਕੇ ਹਰ ਨੌਜਵਾਨ ਨਿਰਣਾ ਦੇਵੇ ਕਿ ਦਸਤਾਰ ਸਜਾ ਕੇ, ਸੂਟ ਟਾਈ ਲਗਾ ਕੇ ਸ. ਨਵਜੋਤ ਸਿੰਘ ਸਿੱਧੂ ਸ਼ਹਿਜ਼ਾਦਾ ਲਗਦਾ ਹੈ ਕਿ ਨਹੀਂ? ਸਾਰੇ ਸਿੱਖ ਨੌਜਵਾਨ ਦਸਤਾਰ ਸਜਾ ਕੇ ਉਸ ਵਰਗੇ ਲਗ ਸਕਦੇ ਹਨ, ਇਸ ਲਈ ਉਨ੍ਹਾਂ ਨੂੰ ਸਿੱਧੂ ਨੂੰ ਹੀ ਆਪਣਾ ਰੋਲ ਮਾਡਲ ਬਣਾਉਣਾ ਚਾਹੀਦਾ ਹੈ ਅਤੇ ਬਾਕੀ ਸਿੱਖ ਖਿਡਾਰੀਆਂ ਨੂੰ ਵੀ ਆਪਣੀ ਦਸਤਾਰਧਾਰੀ ਸ਼ਖ਼ਸੀਅਤ ਨੂੰ ਉਭਾਰਨਾ ਚਾਹੀਦਾ ਹੈ ਕਿ ਕਿਉਂਕਿ ਉਹ ਦੇਸ਼ ਦੇ ਨਾਲ ਨਾਲ ਕੌਮ ਦੇ ਵੀ ਰਾਜਦੂਤ ਹਨ ਅਤੇ ਇਕ ਰਾਜਦੂਤ ਆਪਣੇ ਪੂਰੇ ਕੌਮੀ ਪਹਿਰਾਵੇ ਵਿੱਚ ਹੀ ਸ਼ੋਭਦਾ ਹੈ। ਪਟਕਾ ਕਿਸੇ ਸਿੱਖ ਲਈ ਪੂਰਾ ਪਹਿਰਾਵਾ ਨਹੀਂ ਹੈ।

***ਭੁਲੇ ਭਟਕੇ ਅਜ ਨੌਜਵਾਨ ਸਾਡੇ, ਪਾਵਨ ਕੇਸਾਂ ਨੂੰ ਕਤਲ ਕਰਵਾਈ ਫਿਰਦੇ***
***ਕੇਸਾਂ ਸਵਾਸਾਂ ਨਾਲ ਸਿਖੀ ਨਿਭਾਉਣ ਵਾਲਾ, ਲਹੂ ਭਿਜਾ ਇਤਿਹਾਸ ਭੁਲਾਈ ਫਿਰਦੇ***
***ਸੁੰਦਰ, ਸੋਹਣੀ ਦਸਤਾਰ ਨੂੰ ਛਡ ਕੇ ਤੇ, ਅਜਕਲ ਸਿਰਾਂ ਤੇ ਟੋਪੀਆਂ ਪਾਈ ਫਿਰਦੇ***

*ਕੋਈ ਗਭਰੂ ਸਿਰਾਂ ਤੇ ਬੰਨ੍ਹ ਪਟਕੇ, ਏਸੇ ਵਿਚ ਹੀ ਸਮਝੀ ਵਡਿਆਈ ਫਿਰਦੇ*
*ਸਿਰ ਸ਼ਰਮ ਨਾਲ ਜਾਂਦਾ ਏ ਝੁਕ 'ਜਾਚਕ', ਲੰਘਦੇ ਤਕੀਦਾ ਜਦੋਂ ਬਜ਼ਾਰ ਵਿਚੋਂ*
*ਪਟਕੇ ਵਿਚ ਸਰਦਾਰੀ ਤਾਂ ਬੋਲਦੀ ਨਹੀਂ, ਇਹ ਤਾਂ ਬੋਲਦੀ ਸਿਰਫ਼ ਦਸਤਾਰ ਵਿਚੋਂ*

## ਮਹਾਰਾਜਾ ਭੁਪਿੰਦਰ ਸਿੰਘ ਦੀ ਦਸਤਾਰ ਦੀ ਨਿਲਾਮੀ?

ਸਿੱਖ ਦੀ ਦਸਤਾਰ ਦੀ ਇਤਨੀ ਮਹੱਤਤਾ ਹੋਣ ਦੇ ਬਾਵਜੂਦ ਕੁਝ ਚਿਰ ਪਹਿਲਾਂ ਅਖ਼ਬਾਰਾਂ ਵਿੱਚ ਇਸ ਗੱਲ ਦੀ ਚਰਚਾ ਚਲੀ ਸੀ ਕਿ ਇੰਗਲੈਂਡ ਦੀ ਇਕ ਕੰਪਨੀ ਕਰਿਸ਼ਟੀ ਇੰਟਰਨੈਸ਼ਨਲ ਵਲੋਂ ਪਟਿਆਲਾ ਰਿਆਸਤ ਦੇ ਸਵਰਗੀ ਮਹਾਰਾਜਾ ਭੁਪਿੰਦਰ ਸਿੰਘ ਦੀ ਦਸਤਾਰ ਜਿਸ ਤੇ ਸਰਪੇਚ ਸਹਿਤ ਹੀਰੇ ਜੜੇ ਹੋਏ ਸਨ, ਇਕ ਲੱਖ ਸੱਤਰ ਹਜ਼ਾਰ ਅਮਰੀਕੀ ਡਾਲਰਾਂ ਵਿੱਚ ਨਿਲਾਮ ਕੀਤੀ ਗਈ (ਹਵਾਲਾ ਟ੍ਰਿਬਿਊਨ 7-11-99)। ਇਸ ਬਾਰੇ ਅਖ਼ਬਾਰਾਂ ਵਿੱਚ ਕਾਫ਼ੀ ਚਰਚਾ ਚਲ ਪਈ ਕਿ ਇਤਨੇ ਸ਼ਕਤੀਸ਼ਾਲੀ ਤੇ ਉੱਘੇ ਮਹਾਰਾਜੇ ਦੀ ਦਸਤਾਰ ਨਿਲਾਮ ਕਰਨਾ ਉਸਦੀ ਸ਼ਾਨਦਾਰ ਸ਼ਾਨ ਦੀ ਹੇਠੀ ਕਰਨ ਦੇ ਸਮਾਨ ਹੈ ਅਤੇ ਇਹ ਸਾਰਾ ਕੁਝ ਕਿਉਂ ਹੋਇਆ ਤੇ ਕਿਵੇਂ ਹੋਇਆ ਜਿਸ ਨਾਲ ਭਾਰਤ ਦੀ ਤੇ ਵਿਸ਼ੇਸ਼ ਕਰਕੇ ਸ਼ਾਹੀ ਘਰਾਣੇ, ਸਿੱਖ ਸੱਭਿਆਚਾਰ ਦੀ ਪਰਤਿਸ਼ਠਾ ਘਟਦੀ ਹੈ। ਦੂਜੇ ਪਾਸੇ ਸ਼ਾਹੀ ਘਰਾਣੇ ਦੀ ਮੌਜੂਦਾ ਮਹਾਰਾਣੀ, ਸਰਦਾਰਨੀ ਪ੍ਰਨੀਤ ਕੌਰ ਜੋ ਮੈਂਬਰ ਪਾਰਲੀਮੈਂਟ ਵੀ ਹੈ, ਨੇ ਬਿਆਨ ਦਿੱਤਾ ਕਿ ਉਸਨੂੰ ਤੇ ਉਸਦੇ ਪਰਿਵਾਰ ਨੂੰ ਕੋਈ ਇਲਮ ਨਹੀਂ ਕਿ ਇਸ ਤਰ੍ਹਾਂ ਦੀ ਕੋਈ ਸ਼ਾਹੀ ਦਸਤਾਰ ਨਿਲਾਮ ਹੋਈ ਹੈ (ਹਵਾਲਾ ਟਰਿਬਿਊਨ, ਅਜੀਤ 7-11-99)। ਹੋ ਸਕਦਾ ਹੈ ਕਿ ਇਹ ਸ਼ੋਸ਼ਾ ਹੀ ਹੋਵੇ ਪਰ ਫਿਰ ਵੀ ਭਾਰਤ ਵਾਸੀ ਇਸਨੂੰ ਇਕ ਭੱਦਾ ਮਜ਼ਾਕ ਸਮਝਦੇ ਹਨ। ਜਿਹੜਾ ਮਹਾਰਾਜਾ ਆਪਣੇ ਜੀਵਨ ਕਾਲ ਵਿੱਚ ਕਰੋੜਾਂ ਰੁਪਏ ਦਾ ਦਾਨ ਕਰਦਾ ਹੋਵੇ, ਸਿੱਖੀ ਦਾ ਸ਼ੈਦਾਈ ਹੋਵੇ, ਜਿਸਨੇ ਵਿਸ਼ੇਸ਼ ਤੌਰ ਤੇ ਅੰਮ੍ਰਿਤ ਛਕ ਕੇ 1923 ਦੀ ਦਰਬਾਰ ਸਾਹਿਬ ਦੇ ਪਵਿੱਤਰ ਸਰੋਵਰ ਦੀ ਕਾਰ ਸੇਵਾ ਵਿੱਚ ਭਾਗ ਲਿਆ ਹੋਵੇ, ਉਸਦੀ ਦਸਤਾਰ ਨਿਲਾਮ ਕਰਨ ਦੀ ਨੌਬਤ ਕਿਉਂ ਆ ਗਈ? ਮਹਾਰਾਜੇ ਦੀ ਦਸਤਾਰ ਨਾਲ ਪੰਜਾਬ ਦਾ ਗੌਰਵ ਜੁੜਿਆ ਹੋਇਆ ਹੈ ਅਤੇ ਉਹ ਮਾਣਜਨਕ ਰਵਾਇਤਾਂ ਵੀ ਜਿਸ ਤੇ ਹਰ ਦਸਤਾਰਧਾਰੀ ਮਾਣ ਕਰਦਾ ਹੈ।

ਸਥਿਤੀ ਤੋਂ ਪੈਦਾ ਹੋਈ ਚਿੰਤਾ ਨੂੰ ਦੇਖਦਿਆਂ ਹੋਇਆਂ ਪੰਜਾਬ ਦੇ ਇਕ ਨੇਤਾ ਸ. ਬੀਰ ਦਵਿੰਦਰ ਸਿੰਘ (ਹੁਣ ਡਿਪਟੀ ਸਪੀਕਰ ਪੰਜਾਬ ਵਿਧਾਨ ਸਭਾ) ਨੇ ਤਾਂ ਇਥੇ ਤਕ ਵੀ ਕਿਹਾ ਹੈ ਕਿ ਜੇਕਰ ਇਹ ਖ਼ਬਰ ਬੇਬੁਨਿਆਦ ਹੈ ਤਾਂ ਕਰਿਸ਼ਟੀ ਇੰਟਰਨੈਸ਼ਨਲ ਕੰਪਨੀ ਅਤੇ ਵਾਲ ਸਟ੍ਰੀਟ ਜਨਰਲ ਨਾਮੀ ਅਖ਼ਬਾਰ ਤੇ ਮੁਕੱਦਮਾ ਚਲਾਇਆ ਜਾਣਾ ਚਾਹੀਦਾ ਹੈ ਜਿਨ੍ਹਾਂ ਨੇ ਸਿੱਖ ਗੌਰਵ ਅਤੇ ਸਵੈਮਾਣ ਦੀ ਪ੍ਰਤੀਕ ਦਸਤਾਰ ਨੂੰ ਨਿਲਾਮ ਕਰਕੇ ਇਸ ਤਰ੍ਹਾਂ ਉਛਾਲਣ ਨਾਲ ਸਿੱਖ ਸੰਗਤਾਂ ਦੇ ਮਨਾਂ ਨੂੰ ਠੇਸ ਪਹੁੰਚਾਈ ਹੈ। ਬੁਲਾਰੇ ਨੇ ਇਸ ਮੰਦਭਾਗੀ ਘਟਨਾ ਦੀ ਅਕਾਲ ਤਖ਼ਤ, SGPC ਅਤੇ ਭਾਰਤੀ ਹਾਈ ਕਮਿਸ਼ਨ ਲੰਡਨ ਵਲੋਂ ਉੱਚ ਪੱਧਰੀ ਜਾਂਚ ਕਰਵਾਣ ਦੀ ਵੀ ਮੰਗ ਕੀਤੀ ਤਾਂ ਕਿ ਅਸਲੀਅਤ ਤਕ ਪਹੁੰਚਿਆ ਜਾ ਸਕੇ ਤੇ ਅਜਿਹੇ ਉਪਰਾਲੇ

ਕੀਤੇ ਜਾ ਸਕਣ ਜਿਨ੍ਹਾਂ ਸਦਕਾ ਅੱਗੇ ਤੋਂ ਅਜਿਹੀ ਘਟਨਾ ਨਾ ਘਟੇ (ਹਵਾਲਾ ਅਜੀਤ, ਜਲੰਧਰ 10-11-99)। ਇਸ ਸਬੰਧ ਵਿੱਚ ਇਤਨਾ ਜ਼ਰੂਰ ਲਿਖਿਆ ਜਾਂਦਾ ਹੈ ਕਿ ਮਹਾਰਾਜਾ ਭੁਪਿੰਦਰ ਸਿੰਘ ਇਤਨੀ ਸੁਹਣੀ ਦਸਤਾਰ ਸਜਾਉਂਦਾ ਸੀ ਕਿ ਉਸਦੀ ਦਸਤਾਰ ਸਦਕਾ ਉਸਦੀ ਸ਼ਖਸੀਅਤ ਵਿੱਚ ਬੇਪਨਾਹ ਵਾਧਾ ਹੁੰਦਾ ਸੀ ਤੇ ਰੋਅਬ ਦਾਅਬ ਨਾਲ ਸਜੀ ਦਸਤਾਰ ਕਾਰਨ ਹੀ ਉਹ ਦੇਸ਼ ਦੇ ਸਾਰੇ ਰਾਜਿਆਂ ਮਹਾਰਾਜਿਆਂ ਵਿੱਚੋਂ ਪਰਮ ਸਰੇਸ਼ਠ ਸਮਝਿਆ ਜਾਂਦਾ ਸੀ। ਉਸਦੀ ਦਸਤਾਰ ਬੰਨ੍ਹਣ ਦੀ ਖ਼ੂਬਸੂਰਤ ਜੁਗਤ਼ ਨੂੰ ਦੇਖਦਿਆਂ ਹੋਇਆਂ ਉਸ ਵਲੋਂ ਸਜਾਈ ਜਾਂਦੀ ਦਸਤਾਰ ਨੂੰ ਹਰ ਕੋਈ ਮਾਣੰ ਪਿਆਰ ਨਾਲ 'ਪਟਿਆਲਾਸ਼ਾਹੀ ਦਸਤਾਰ' ਦਾ ਨਾਂ ਦਿੰਦਾ ਤੇ ਮਹਾਰਾਜੇ ਦੀ ਦੇਖੋ ਦੇਖੀ ਪਟਿਆਲਾ ਰਿਆਸਤ ਵਿੱਚ ਮਹਾਰਾਜੇ ਵਰਗੀ ਦਸਤਾਰ ਬੰਨ੍ਹਣ ਦੀ ਰੀਤ ਜਹੀ ਚਲ ਪਈ ਅਤੇ ਪਟਿਆਲੇ ਦੇ ਸ਼ਾਹੀ ਘਰਾਣੇ ਵਿੱਚ ਇਸ ਕਿਸਮ ਨਾਲ ਦਸਤਾਰ ਬੰਨ੍ਹਣ ਦਾ ਪੱਕਾ ਪੀਡਾ ਰਿਵਾਜ ਪੈ ਗਿਆ। ਮਹਾਰਾਜਾ ਭੁਪਿੰਦਰ ਸਿੰਘ ਤੋਂ ਮਗਰੋਂ ਉਸਦੇ ਸਪੁੱਤਰ ਮਹਾਰਾਜਾ ਯਾਦਵਿੰਦਰ ਸਿੰਘ ਅਤੇ ਉਸ ਤੋਂ ਅੱਗੇ ਉਸਦੇ ਸਪੁੱਤਰ ਕੈਪਟਨ ਅਮਰਿੰਦਰ ਸਿੰਘ, ਜੋ ਪੰਜਾਬ਼ ਦਾ ਮੁੱਖ ਮੰਤਰੀ ਹੈ, ਦੀ ਪਟਿਆਲਾਸ਼ਾਹੀ ਦਸਤਾਰ ਸਾਰੇ ਜਗ ਵਿੱਚ ਮਸ਼ਹੂਰ ਹੈ। ਮਹਾਰਾਜਾ ਅਮਰਿੰਦਰ ਸਿੰਘ ਵਲੋਂ ਨਿਤ ਨਵੇਂ ਰੰਗ ਦੀ ਸੁਹਣੀ ਦਸਤਾਰ ਸਜਾਉਣ ਨਾਲ 'ਦਸਤਾਰ ਸੱਭਿਆਚਾਰ' ਨੂੰ ਇਕ ਵਿਸ਼ੇਸ਼ ਖ਼ੂਬਸੂਰਤੀ ਤੇ ਸੁਹਣਾ ਬਲ ਮਿਲਿਆ ਹੈ। ਇਵੇਂ ਪਟਿਆਲਾ ਦੇ ਸ਼ਾਹੀ ਘਰਾਣੇ ਨੇ ਹੋਰ ਕਈ ਦੇਣਾਂ ਦੇਣ ਦੇ ਨਾਲ ਨਾਲ ਪੰਜਾਬੀ ਅਤੇ ਸਿੱਖ ਸੰਸਾਰ ਵਿੱਚ ਦਸਤਾਰ ਨੂੰ ਮਾਣ ਪਿਆਰ ਤੇ ਸਤਿਕਾਰ ਦੇਣ ਦੀ ਗੱਲ ਅਮਲੀ ਰੂਪ ਵਿੱਚ ਪ੍ਰਗਟਾਅ ਕੇ ਇੱਜ਼ਤ ਮਾਣ ਖੱਟਿਆ ਹੈ। ਅੱਜ ਵੀ ਜਿਹੜੇ ਨੌਜਵਾਨ ਦਸਤਾਰ ਸਜਾਉਂਦੇ ਹਨ, ਉਨ੍ਹਾਂ ਦੀ ਪ੍ਰਬਲ ਇੱਛਾ ਇਹੀ ਹੁੰਦੀ ਹੈ ਕਿ ਉਹ ਪਟਿਆਲਾਸ਼ਾਹੀ ਦਸਤਾਰ ਸਜਾ ਸਕਣ ਜੋ ਆਪਣੀਆਂ ਵਿਸ਼ੇਸ਼ਤਾਈਆਂ ਸਦਕਾ ਦੂਰ ਤੋਂ ਹੀ ਪਛਾਣੀ ਜਾਂਦੀ ਹੈ।

ਇਸ ਦੇ ਨਾਲ ਨਾਲ ਸੰਖੇਪ ਵਿੱਚ ਇਹ ਵੀ ਮਾਣਜਨਕ ਜ਼ਿਕਰ ਕੀਤਾ ਜਾ ਸਕਦਾ ਹੈ ਕਿ ਜਦ ਪਟਿਆਲਾ ਇੱਕ ਅਜ਼ਾਦ ਰਿਆਸਤ ਹੁੰਦੀ ਸੀ ਤਾਂ ਉੱਥੇ ਦਾ ਹਰ ਨਾਗਰਿਕ ਚਾਹੇ ਉਸਦਾ ਧਰਮ ਕੋਈ ਵੀ ਕਿਉਂ ਨਾ ਹੋਵੇ ਜਦ ਰਾਜ ਦਰਬਾਰ ਵਿੱਚ ਜਾਂਦਾ ਸੀ ਤਾਂ ਉਹ ਦਸਤਾਰ ਬੰਨ੍ਹ ਕੇ ਹੀ ਜਾਂਦਾ ਸੀ। ਉਂਜ ਵੀ ਸਾਰੇ ਕਰਮਚਾਰੀਆਂ ਨੂੰ ਵੀ ਇਹ ਹਦਾਇਤ ਸੀ ਕਿ ਉਹ ਆਪਣੇ ਆਪਣੇ ਦਫ਼ਤਰਾਂ ਵਿੱਚ ਦਸਤਾਰਾਂ ਬੰਨ੍ਹ ਕੇ ਹੀ ਆਇਆ ਕਰਨ ਤਾਕਿ ਉਨ੍ਹਾਂ ਦਾ ਜ਼ਿੰਮੇਵਾਰੀ ਵਾਲਾ ਅਤੇ ਰਾਜਕੀ ਪ੍ਰਭਾਵ ਆਮ ਜਨਤਾ ਤੇ ਬਣਿਆ ਰਹੇ। ਰਿਆਸਤ ਦੇ ਆਮ ਲੋਕਾਂ ਵਿੱਚ ਵੀ ਦਸਤਾਰ ਬੰਨ੍ਹਣ ਦਾ ਇਕ ਪਰਕਾਰ ਦਾ ਚਾਅ ਜਿਹਾ ਹੁੰਦਾ ਸੀ ਅਤੇ ਅੱਜ ਵੀ ਪੁਰਾਣੀ ਪਟਿਆਲਾ ਰਿਆਸਤ ਦੇ ਅਮੀਰ ਗ਼ੈਰ-ਸਿੱਖ ਸ਼ਹਿਰੀ ਪੱਗ ਬੰਨ੍ਹ ਕੇ ਹੀ ਸੰਤੋਖ ਤੇ ਖ਼ੁਸ਼ੀ ਮਹਿਸੂਸ ਕਰਦੇ ਹਨ। ਇਸ ਲਿਹਾਜ਼ ਨਾਲ ਵੀ ਪਟਿਆਲਾ ਘਰਾਣੇ ਨੇ ਦਸਤਾਰ ਵਾਲੇ ਸੱਭਿਆਚਾਰ ਨੂੰ ਮਾਣ, ਸਤਿਕਾਰ ਤੇ ਮਜ਼ਬੂਤੀ ਪਰਦਾਨ ਕੀਤੀ ਹੈ। ਸਾਡੇ

ਸਿੱਖ ਬੱਚਿਆਂ ਨੂੰ ਇਸ ਗੱਲ ਦਾ ਮਾਣ ਹੋਣਾ ਚਾਹੀਦਾ ਹੈ ਕਿ ਉਹ ਇਸ ਦਸਤਾਰ ਸੱਭਿਆਚਾਰ ਦੇ ਸਹੀ ਵਾਰਸ, ਸਮਰਥਕ ਅਤੇ ਪਹਿਰੇਦਾਰ ਹਨ।

## ਵਿਸ਼ਵ ਭਾਈਚਾਰੇ ਵਿੱਚ ਕੇਸ/ਸਿਰ ਢੱਕਣ ਦਾ ਰਿਵਾਜ

ਭਾਵੇਂ ਅੱਜ ਵਿਸ਼ਵ ਵਿੱਚ ਸਿੱਖ ਹੀ ਅਜਿਹੀ ਕੌਮ ਮੰਨੀ ਜਾਂਦੀ ਹੈ ਜੋ ਸੁੰਦਰ ਤਰੀਕੇ ਨਾਲ ਆਪਣੇ ਕੇਸਾਂ ਨੂੰ ਦੋਹਰੀ ਦਸਤਾਰ ਨਾਲ ਢੱਕ ਕੇ ਰੱਖਦੀ ਹੈ ਪਰ ਜੇਕਰ ਗਹੁ ਨਾਲ ਸਾਰੇ ਸੰਸਾਰ ਦੇ ਲੋਕਾਂ ਦੇ ਰਸਮਾਂ ਰਿਵਾਜਾਂ ਤੇ ਝਾਤੀ ਮਾਰੀ ਜਾਵੇ ਤਾਂ ਸਾਨੂੰ ਕਿਸੇ ਨਾ ਕਿਸੇ ਰੂਪ ਵਿੱਚ ਜ਼ਰੂਰ ਦਿਸ ਪਵੇਗਾ ਕਿ ਹਰ ਸਮਾਜ ਵਿੱਚ ਕੇਸ ਅਤੇ ਸਿਰ ਢਕ ਕੇ ਰੱਖਣ ਦੀ ਮਹੱਤਤਾ ਤੇ ਅਵੱਸ਼ਕਤਾ ਜ਼ਰੂਰ ਰਹੀ ਹੈ ਤੇ ਕਈ ਹਾਲਤਾਂ ਵਿੱਚ ਹੁਣ ਵੀ ਹੈ। ਇਹ ਠੀਕ ਹੈ ਕਿ ਮੁਗ਼ਲ ਰਾਜ ਸਮੇਂ ਮੁਸਲਮਾਨਾਂ ਤੋਂ ਬਿਨਾਂ ਦਸਤਾਰ ਬੰਨ੍ਹਣ ਦੀ ਕਿਸੇ ਹੋਰ ਨੂੰ ਆਗਿਆ ਨਹੀਂ ਸੀ ਪਰ ਸਿੱਖ ਇਸ ਹੁਕਮ ਨੂੰ ਨਹੀਂ ਸਨ ਮੰਨਦੇ ਜਿਸ ਕਰਕੇ ਉਹ ਮੌਤ ਤਕ ਦੀ ਸਜ਼ਾ ਦੇ ਭਾਗੀ ਬਣ ਜਾਂਦੇ ਰਹੇ। ਮੁਸਲਮਾਨ ਬਾਦਸ਼ਾਹ ਪਗੜੀ ਨੂੰ ਸਰਦਾਰੀ ਦਾ ਚਿੰਨ੍ਹ ਸਮਝਦੇ ਸਨ ਤੇ ਇਹ ਸਰਦਾਰੀ ਉਹ ਮੁਸਲਮਾਨ ਭਰਾਵਾਂ ਨੂੰ ਹੀ ਦੇ ਕੇ ਖੁਸ਼ ਸਨ। ਮੁਗ਼ਲਾਂ ਦਾ ਰਾਜ ਗਿਆ ਤੇ ਇਵੇਂ ਮੁਸਲਮਾਨਾਂ ਦੀ ਸਰਦਾਰੀ ਮੁੱਕੀ ਅਤੇ ਨਾਲ ਹੀ ਉਨ੍ਹਾਂ ਦੇ ਸਿਰਾਂ ਤੋਂ ਦਸਤਾਰ ਵੀ ਜਾਂਦੀ ਰਹੀ। ਹਾਂ ਇਤਨਾ ਜ਼ਰੂਰ ਹੋਇਆ ਕਿ ਵੱਡੇ ਘਰਾਂ ਦੇ ਤੇ ਉੱਚੇ ਖਾਨਦਾਨਾਂ ਦੇ ਮੁਸਲਮਾਨ ਪਗੜੀ ਬੰਨ੍ਹਦੇ ਰਹੇ। ਮੌਲਵੀਆਂ, ਕਾਜ਼ੀਆਂ ਤੇ ਹੋਰ ਧਾਰਮਿਕ ਆਗੂਆਂ ਦਾ ਤਾਂ ਅੱਜ ਵੀ ਪਗੜੀ ਤੋਂ ਬਿਨਾਂ ਨਹੀਂ ਸਰਦਾ। ਜਦ ਉਨ੍ਹਾਂ ਨੇ ਕਿਸੇ ਧਾਰਮਿਕ ਜਾਂ ਮੁਨਸਫੀ (ਇਨਸਾਫ਼ ਕਰਨ ਵਾਲੀ) ਬੈਠਕ ਵਿੱਚ ਬੈਠਣਾ ਹੋਵੇ ਤਾਂ ਉਹ ਦਸਤਾਰ ਜ਼ਰੂਰ ਬੰਨ੍ਹਦੇ ਹਨ। ਅਰਬ ਤੇ ਅਫਰੀਕਨ ਦੇਸ਼ਾਂ ਦੇ ਬਹੁਤੇ ਮੁਸਲਮਾਨ ਅੱਜ ਵੀ ਜੇਕਰ ਪਗੜੀ ਨਹੀਂ ਬੰਨ੍ਹਦੇ ਤਾਂ ਵੀ ਉਹ ਸਿਰ ਨੂੰ ਇੱਕ ਕੱਪੜੇ ਨਾਲ ਜ਼ਰੂਰ ਢੱਕ ਕੇ ਰੱਖਦੇ ਹਨ। ਐਮਰਾਸ, ਬਹਿਰੀਨ, ਸ਼ਾਰਜਾ, ਫਲਿਸਤੀਨ, ਡੁਬਈ ਦੇ ਅਮੀਰ ਇਸ ਰਵਾਜ ਦੀਆਂ ਜ਼ਿੰਦਾ ਮਿਸਾਲਾਂ ਹਨ। ਉਕਤ ਤੋਂ ਇਲਾਵਾ ਆਮ ਮੁਸਲਮਾਨ ਵੀ ਆਪਣੇ ਪਵਿੱਤਰ ਜਾਂ ਰਸਮੋ-ਰਵਾਜੀ ਕਾਰਜਾਂ ਸਮੇਂ ਸਿਰ ਢੱਕਦੇ ਹਨ। ਜੇਕਰ ਉਹ ਇਨ੍ਹਾਂ ਮੌਕਿਆਂ ਤੇ ਪਗੜੀ ਨਹੀਂ ਬੰਨ੍ਹ ਸਕਦੇ ਤਾਂ ਕੱਪੜੇ ਦੀ ਟੋਪੀ ਤਾਂ ਜ਼ਰੂਰ ਪਾ ਹੀ ਲੈਂਦੇ ਹਨ। ਜਦ ਈਦ ਆਦਿ ਦੇ ਅਵਸਰ ਤੇ ਮਸਜਿਦਾਂ ਵਿੱਚ ਸਮੂਹਿਕ ਨਮਾਜ਼ ਪੜ੍ਹੀ ਜਾਂਦੀ ਹੈ ਤਾਂ ਕੋਈ ਵੀ ਮੁਸਲਮਾਨ ਨੰਗੇ ਸਿਰ ਨਹੀਂ ਹੁੰਦਾ। ਪਗੜੀ ਦੇ ਨਾਲ ਨਾਲ ਕੁਲਾ, ਤੁਰਕੀ ਟੋਪੀ, ਲਾਲ ਗੋਲ ਟੋਪੀ ਮੁਸਲਮਾਨਾਂ ਦੇ ਸਿਰ ਢਕਣ ਦੇ ਹੋਰ ਸਾਧਨਾਂ ਵਜੋਂ ਵਿਸ਼ਵ ਭਰ ਵਿੱਚ ਮਸ਼ਹੂਰ ਹਨ। ਜੇ ਦਸਤਾਰ ਦੇ ਇਤਿਹਾਸ ਵਲ ਝਾਤੀ ਮਰੀ ਜਾਵੇ ਤਾਂ ਇਹ ਸਪੱਸ਼ਟ ਦਿਸੇਗਾ ਕਿ ਸ਼ਬਦ 'ਦਸਤਾਰ' ਫਾਰਸੀ ਸ਼ਬਦ 'ਦੁਲਬੰਦ' ਤੋਂ ਉਪਜਿਆ ਹੈ ਜੋ ਅਗੋਂ ਤੁਰਕੀ ਸ਼ਬਦ 'ਤਾਰਬੁਸ਼' ਤੋਂ ਵਿਕਸਿਤ ਹੋਇਆ ਹੈ। ਹਿੰਦੂ, ਮੁਸਲਮਾਨ, ਸਿੱਖ ਕਿਸੇ ਦਾ ਵੀ ਵਿਆਹ ਹੋਵੇ ਤਾਂ ਲਾੜਾ, ਉਸਦਾ ਪਿਉ, ਤਾਏ, ਚਾਚੇ, ਮਾਮੇ ਤੇ ਲੜਕੀ ਦੇ ਪਿਤਾ ਭਰਾਵਾਂ ਵਲੋਂ ਦਸਤਾਰ ਸਜਾਉਣਾ ਜ਼ਰੂਰੀ ਹੈ ਤੇ ਸ਼ੁਭ ਸ਼ਗਨੀ ਵੀ। ਹਿੰਦੂ ਵੀਰ ਉਂਜ

ਭਾਵੇਂ ਪਗੜੀ ਨਾ ਵੀ ਬੰਨ੍ਹਣ ਪਰ ਆਪਣੇ ਮਾਤਾ ਪਿਤਾ ਦੇ ਚਲਾਣੇ ਸਮੇਂ ਦਸਤਾਰ ਬੰਨ੍ਹਣ ਦੀ ਰਸਮ ਨਿਭਾਉਂਦੇ ਹੋਏ ਸਿਰ ਤੇ ਪਗੜੀ ਜ਼ਰੂਰ ਬੰਨ੍ਹਦੇ ਹਨ ਜੋ ਉਹਨਾਂ ਲਈ ਪਰਿਵਾਰ ਦੀ ਵਧਦੀ ਜ਼ਿੰਮੇਵਾਰੀ ਤੇ ਸਤਿਕਾਰ ਦੀ ਸੂਚਕ ਬਣਦੀ ਹੈ। ਪੰਜਾਬੀ ਸ਼ਬਦ 'ਪਗੜੀ', ਸੰਸਕ੍ਰਿਤ ਸ਼ਬਦ 'ਪਕ' ਤੋਂ ਨਿਕਲਿਆ ਹੈ ਜਿਸਦੇ ਸ਼ਬਦੀ ਅਰਥ ਹਨ 'ਮੈਚਿਓਰਟੀ ਅਤੇ ਸਫ਼ੇਦ ਕੇਸ' ਜੋ ਜ਼ਿੰਮੇਵਾਰੀ ਤੇ ਬਜ਼ੁਰਗੀ ਦੀ ਤਰਜਮਾਨੀ ਕਰਦੇ ਹਨ। ਇਸੇ ਤਰ੍ਹਾਂ ਪੱਗੜੀ ਦੇ ਨਾਲ ਨਾਲ ਪੱਗ, ਸਾਫਾ, ਇਮਾਮਾ, ਦੁਮਾਲਾ, ਦਸਤਾਰ, ਦਸਤਾਰਾ, ਚੀਰਾ, ਉਵਸ਼ੀਕ, ਚਮਲਾ ਆਦਿ ਵੀ ਅਜਿਹੇ ਸ਼ਬਦ ਹਨ ਜੋ ਵੱਖ ਵੱਖ ਇਲਾਕਿਆਂ ਅਤੇ ਸੱਭਿਆਚਾਰਾਂ ਵਿੱਚ ਦਸਤਾਰ ਦੀ ਪਹਿਚਾਣ ਨੂੰ ਗੌਰਵ ਬਖ਼ਸ਼ਦੇ ਹਨ।

ਦੁਨੀਆਂ ਭਰ ਦੇ ਬਹੁਤ ਪ੍ਰੋਫੈਸਰ, ਲੈਕਚਰਾਰ, ਖੋਜੀ, ਫਿਲਾਸਫਰ, ਵਿਗਿਆਨੀ ਆਮ ਕਰਕੇ ਕੇਸ ਵੀ ਰੱਖਦੇ ਹਨ ਤੇ ਉਹਨਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਢਕਦੇ ਵੀ ਜ਼ਰੂਰ ਹਨ। ਅੱਜ ਵੀ ਜਿਸ ਕਿਸੇ ਨੇ ਵੀ ਕਾਨਵੋਕੇਸ਼ਨ ਵਿੱਚ ਡਿਗਰੀ ਲੈਣੀ ਹੋਵੇ ਉਸਨੂੰ ਸਿਰ ਢਕਣਾ ਹੀ ਪੈਂਦਾ ਹੈ। ਓਪਰੇਸ਼ਨ ਕਰਨ ਸਮੇਂ ਡਾਕਟਰ ਸਿਰ ਢੱਕ ਕੇ ਓਪਰੇਸ਼ਨ ਕਰਦਾ ਹੈ ਭਾਵੇਂ ਉਸਦਾ ਕਾਰਨ ਕੁਝ ਵੀ ਕਿਉਂ ਨਾ ਹੋਵੇ। ਜਜ ਇਨਸਾਫ਼ ਦੀ ਕੁਰਸੀ ਤੇ ਬੈਠੇ ਹੋਏ ਤਦ ਹੀ ਜ਼ਿੰਮੇਵਾਰ ਲਗਦੇ ਹਨ ਜਦ ਉਹਨਾਂ ਨੇ ਕਿਸੇ ਨਾ ਕਿਸੇ ਤਰੀਕੇ ਨਾਲ ਸਿਰ ਨੂੰ ਢਕਿਆ ਹੋਵੇ। ਫੌਜੀ ਤੇ ਪੁਲਿਸ ਅਫਸਰ ਆਪਣੇ ਵੱਖ ਵੱਖ ਪ੍ਰਕਾਰ ਦੇ ਸਿਰ ਟੋਪਾਂ ਅਤੇ ਸਟਾਰਾਂ ਤੋਂ ਹੀ ਪਹਿਚਾਣੇ ਜਾਂਦੇ ਹਨ ਕਿ ਉਹ ਕਿਹੋ ਜਿਹੇ ਰੈਂਕ ਤੇ ਰੋਹਬ ਦਾਬ ਵਾਲੇ ਅਫਸਰ ਹਨ। ਹੋਰ ਤਾਂ ਹੋਰ ਹੁਣ ਤਾਂ ਸਕੂਟਰ, ਮੋਟਰ ਸਾਈਕਲ ਚਲਾਉਣ ਲਈ ਵੀ ਸਾਰੀ ਦੁਨੀਆ ਵਿੱਚ ਇਹ ਬੰਦਸ਼ ਹੋ ਗਈ ਹੈ ਕਿ ਵਾਹਣ ਚਾਲਕ ਸਿਰ ਨੂੰ ਲੋਹ ਟੋਪ ਨਾਲ ਢੱਕ ਕੇ ਹੀ ਦੋ-ਪਹੀਆ ਗੱਡੀ ਚਲਾਵਣ। ਇਸ ਲਈ ਸਿਰ ਢੱਕਣ ਦੀ ਅਵਸ਼ਕਤਾ ਅੱਜ ਵੀ ਕਿਸੇ ਨਾ ਕਿਸੇ ਕਾਰਨ ਕਰਕੇ ਸਭ ਪਾਸੇ ਜ਼ਰੂਰ ਬਣੀ ਦਿਸਦੀ ਹੈ। ਹਾਂ ਇਤਨਾ ਜ਼ਰੂਰ ਹੈ ਕਿ ਗੁਰੂ ਦਾ ਸਿੱਖ ਆਪਣੇ ਗੁਰੂ ਦੇ ਹੁਕਮ ਵਿੱਚ ਦਸਤਾਰ ਸਜਾਉਂਦਾ ਹੈ, ਕਿਸੇ ਹੋਰ ਨਫੇ ਨੁਕਸਾਨ ਕਾਰਨ ਨਹੀਂ। ਸਿੱਖ ਨੌਜਵਾਨ ਨੂੰ ਇਹ ਗੱਲ ਸਮਝਾਈ ਜਾਣੀ ਅਤੀ ਅਵੱਸ਼ਕ ਹੈ। ਉਹ ਦਸਤਾਰ ਸਜਾਅ ਕੇ ਨਵੇਕਲਾ ਹੈ, ਸ਼ਾਨ ਸ਼ੌਕਤ ਵਾਲਾ ਹੈ, ਇੱਜ਼ਤ ਮਾਣ ਵਾਲਾ ਹੈ। ਉਸਦੀ ਦਸਤਾਰ ਉਸ ਵਿੱਚ ਸੰਚਤ 'ਹਲੀਮੀ ਰਾਜ' ਦੇ ਪ੍ਰਭਾਵਾਂ ਦੀ ਖ਼ੂਬਸੂਰਤ ਪਰਦਰਸ਼ਨੀ ਕਰਦੀ ਹੈ ਜਿਸ ਸਦਕਾ ਉਹ ਮਾਣ ਹੁੰਦਾ ਹੋਇਆ ਨਿਮਾਣਾ ਹੈ, ਤਾਣ ਹੁੰਦਾ ਹੋਇਆ ਨਿਤਾਣਾ ਹੈ ਅਤੇ ਸੇਵਾ ਤੇ ਸਿਮਰਨ ਦੀਆਂ ਖ਼ੂਬੀਆਂ ਦਾ ਸਵਾਮੀ ਹੋ ਕੇ ਨੇਕ ਕਿਰਤ ਕਮਾਈ ਕਰਕੇ 'ਸਰਬੱਤ ਦੇ ਭਲੇ' ਦੀ ਗੱਲ ਤੇ ਪੂਰਾ ਪੂਰਾ ਪਹਿਰਾ ਦੇਂਦਾ ਹੈ।

ਖੁਦ ਭਾਰਤ ਵਿੱਚ ਬਹੁਤ ਸਾਰੇ ਇਲਾਕਿਆਂ ਵਿੱਚ ਵੱਡੀ ਮਰਿਆਦਾ ਤੇ ਪ੍ਰਤਿਸ਼ਠਾ ਰੱਖਣ ਵਾਲੇ ਲੋਕੀ ਕੇਸਾਂ ਨੂੰ ਦਸਤਾਰ ਆਦਿ ਨਾਲ ਕੱਜਦੇ ਆ ਰਹੇ ਹਨ। ਰਾਜਸਥਾਨੀ ਰਾਜਪੂਤ ਤਾਂ ਪਗੜੀ ਬੰਨ੍ਹਣ ਨੂੰ ਸ਼ਹਾਨਾ ਠਾਠ ਸਮਝਦੇ ਹਨ।

ਗੁਜਰਾਤ ਵਿੱਚ ਮਹਾਤਮਾ ਗਾਂਧੀ ਦੀ ਮਿਸਾਲ ਵੇਖੀ ਜਾ ਸਕਦੀ ਹੈ ਜੋ ਆਪਣੀ ਜਵਾਨੀ ਵਿੱਚ ਅੰਗਰੇਜ਼ੀ ਸੂਟ ਪਾ ਕੇ ਵੀ ਉੱਤੇ ਪੱਗੜੀ ਜ਼ਰੂਰ ਬੰਨ੍ਹਦੇ ਸਨ। ਇਸ ਸਿਲਸਿਲੇ ਵਿੱਚ ਜੇਕਰ ਭਾਰਤੀ ਪਛੋਕੜ ਤੇ ਸਰਸਰੀ ਜਹੀ ਵੀ ਨਜ਼ਰ ਮਾਰੀਏ ਤਾਂ ਗ਼ੈਰ-ਸਿੱਖ ਭਾਰਤੀਆਂ ਵਿੱਚ ਵੀ ਦਸਤਾਰ ਸਜਾਉਣ ਦੀ ਰੁਚੀ ਸਾਨੂੰ ਪ੍ਰਤੱਖ ਰੂਪ ਵਿੱਚ ਸਤਿਕਾਰੀ ਭਾਵਨਾ ਬਣਾਈ ਹੋਈ ਦਿਸੇਗੀ। ਭਾਰਤ ਦੇ ਪ੍ਰਸਿੱਧ ਦਾਰਸ਼ਨਿਕ ਸਵਾਮੀ ਵਿਵੇਕਾਨੰਦ ਹਮੇਸ਼ਾ ਦਸਤਾਰ ਸਜਾਅ ਕੇ ਰੱਖਦੇ ਸਨ, ਇਹੀ ਹਾਲ ਲਾਲਾ ਹਰਦਿਆਲ ਦਾ ਵੀ ਹੈ ਭਾਰਤ ਦੇ ਦੂਜੇ ਰਾਸ਼ਟਰਪਤੀ ਵਿਸ਼ਵ ਪ੍ਰਸਿੱਧੀ ਦੇ ਗਿਆਨਵਾਨ ਫਿਲਾਸਫਰ ਡਾ. ਰਾਧਾ ਕ੍ਰਿਸ਼ਨ ਤਾਂ ਖ਼ੂਬਸੂਰਤ ਸਫ਼ੇਦ ਰੰਗ ਦੀ ਦਸਤਾਰ ਨੂੰ ਆਪਣੇ ਪਹਿਰਾਵੇ ਦਾ ਜ਼ਰੂਰੀ ਅੰਗ ਸਮਝਦੇ ਸਨ ਅਤੇ ਦਸਤਾਰ ਤੋਂ ਬਿਨਾਂ ਆਪਣੇ ਆਪ ਨੂੰ ਅੱਧ-ਕੱਜਿਆ ਅਨੁਭਵ ਕਰਨ ਕਰਕੇ ਉਹ ਸੁਚੇਤ ਰੂਪ ਵਿੱਚ ਦਸਤਾਰ ਨੂੰ ਬੰਨ੍ਹਦੇ ਸਨ। ਇਸ ਲਈ ਇਨ੍ਹਾਂ ਉਦਾਹਰਣਾਂ ਨੂੰ ਦੇਖਦਿਆਂ ਹੋਇਆਂ ਦਸਤਾਰ ਸਜਾਅ ਕੇ ਰੱਖਣ ਨਾਲ ਇਸ ਨਾਲ ਜੁੜੇ ਮਾਣ ਮੁਰਾਤਬੇ ਨੂੰ ਕੋਈ ਵੀ ਵਿਅਕਤੀ ਵਸੋਂ ਵਸੋਂ ਹੱਥੋਂ ਨਹੀਂ ਜਾਣ ਦੇਂਦਾ। ਦਸਤਾਰ, ਸ਼ਾਨ ਵਾਲੇ, ਈਮਾਨ ਵਾਲੇ, ਗਿਆਨ ਵਾਲੇ ਮਨੁੱਖਾਂ ਦਾ ਗਹਿਣਾ ਹੈ ਜਿਸਨੂੰ ਧਾਰਨ ਕਰਕੇ ਉਹ ਆਪਣੇ ਆਪ ਨੂੰ ਸਨਮਾਨਤ ਮਹਿਸੂਸ ਕਰਦੇ ਹਨ। ਭਾਰਤ ਵਿੱਚ ਆਰਥਿਕ ਗ਼ਰੀਬੀ ਕਾਰਨ ਕਈ ਲੋਕੀ ਦਸਤਾਰਾਂ ਬੰਨ੍ਹਣ ਦੀ ਤੀਬਰ ਇੱਛਾ ਰੱਖਦੇ ਹੋਏ ਵੀ ਉਨ੍ਹਾਂ ਨੂੰ ਆਪਣੇ ਸਰੀਰ ਤੇ ਅੰਗੀਕਾਰ ਕਰਨ ਤੋਂ ਅਸਮਰਥ ਹਨ। ਇਨ੍ਹਾਂ ਵਿੱਚ ਕਰੋੜਾਂ ਦੀ ਗਿਣਤੀ ਵਿੱਚ ਵਣਜਾਰੇ, ਮਿਹਤਰ, ਸਿਕਲੀਗਰ ਅਤੇ ਸਤਨਾਮੀਏ ਵੀਰ ਹਨ ਜੋ ਮਹਾਰਾਸ਼ਟਰ, ਆਂਧਰਾ ਪ੍ਰਦੇਸ਼, ਕਰਨਾਟਕਾ ਆਦਿ ਰਾਜਾਂ ਦੇ ਪੇਂਡੂ ਖੇਤਰਾਂ ਵਿੱਚ ਰਹਿੰਦੇ ਹਨ। ਜੇਕਰ ਉਨ੍ਹਾਂ ਦਾ ਕੁਲੀ, ਗੁਲੀ ਦਾ ਪ੍ਰਬੰਧ ਹੋ ਜਾਵੇ ਤਾਂ ਸ਼ਾਇਦ ਉਹ ਸਭ ਤੋਂ ਪਹਿਲੇ ਦਸਤਾਰਾਂ ਆਪਣੇ ਸਿਰਾਂ ਤੇ ਬੰਨ੍ਹ ਕੇ ਆਪਣੀ ਹਸਤੀ ਨੂੰ ਗੌਰਵ ਪਰਦਾਨ ਕਰਨ। ਇਧਰ ਹਰਿਆਣਵੀ ਤੇ ਉੱਤਰ ਪ੍ਰਦੇਸੀ ਜਾਟ ਵੀਰ ਵੀ ਪੱਗਾਂ ਦੇ ਸ਼ੌਕੀਨ ਹਨ। ਹਰਿਆਣੇ ਦੇ ਮੁੱਖ ਮੰਤਰੀ ਸ੍ਰੀ ਓਮ ਪ੍ਰਕਾਸ਼ ਚੌਟਾਲਾ ਖਾਸ ਮੌਕਿਆਂ ਤੇ ਅਵੱਸ਼ ਹੀ ਦਸਤਾਰ ਬੰਨ੍ਹਦੇ ਹਨ। ਹਿਮਾਚਲੀ, ਅਰੁਨਾਚਲੀ, ਮਨੀਪੁਰੀ ਵਾਸੀ ਸਿਰ ਢੱਕਣ ਲਈ ਖਾਸ ਪ੍ਰਕਾਰ ਦੀਆਂ ਟੋਪੀਆਂ ਪਾਉਂਦੇ ਹਨ, ਇਹੀ ਹਾਲ ਕਸ਼ਮੀਰੀਆਂ ਦਾ ਵੀ ਹੈ।

ਬਦੇਸ਼ਾਂ ਵਲ ਜੇ ਝਾਤੀ ਮਾਰੀਏ ਤਾਂ ਰੂਸੀ ਲੋਕ ਸਰਦੀ ਤੋਂ ਬਚਣ ਲਈ ਸਿਰ ਢਕਦੇ ਹਨ, ਅੰਗਰੇਜ਼ ਆਪਣੇ ਚਜ ਆਚਾਰ ਦੇ ਤਾਬੇ ਹੈਟ ਨਾਲ ਸਿਰ ਢਕਣਾ ਜ਼ਰੂਰੀ ਸਮਝਦੇ ਹਨ। ਅਮੀਰ ਜਪਾਨੀ ਸਿਰ ਤੇ ਭਾਰੀ ਡਰੈੱਸ ਪਾਉਂਦੇ ਹਨ। ਐਸਕੀਮੋ ਜਾਨਵਰਾਂ ਦੀ ਖਲ ਨਾਲ ਵੀ ਸਿਰ ਕਜਦੇ ਹਨ ਅਤੇ ਪੁਰਾਣੇ ਵਿਚਾਰਾਂ ਦੇ ਪਾਰਸੀ, ਯਹੂਦੀ ਯਰਮਾਲੇ ਨਾਲ ਸਿਰ ਕਵਰ ਕਰਕੇ ਰੱਖਣ ਵਿੱਚ ਵਿਸ਼ੇਸ਼ ਸੁਚੇਤ ਰਹਿੰਦੇ ਹਨ। ਇੱਥੇ ਹੀ ਬਸ ਨਹੀਂ ਹਰ ਦੇਸ਼ ਦਾ ਪਾਦਰੀ, ਬਿਸ਼ਪ ਤੇ ਹੋਰ ਈਸਾਈ ਧਾਰਮਿਕ ਨੇਤਾ, ਪੋਪ ਦੀ ਰੀਸ ਵਿੱਚ ਆਪਣੇ ਸਿਰ ਨੂੰ ਚੰਗੀ ਤਰ੍ਹਾਂ ਢੱਕ ਕੇ ਹੀ ਧਾਰਮਿਕ ਫਰਮਾਨ ਜਾਂ ਲੈਕਚਰ ਕਰਦਾ ਹੈ। ਉਕਤ ਸਾਰੇ ਹਵਾਲੇ ਇਸ ਗੱਲ ਨੂੰ ਸਿੱਧ ਕਰਦੇ ਹਨ ਕਿ ਕੇਸਾਂ

ਦਾ ਸਤਿਕਾਰ ਤੇ ਹਿਫ਼ਾਜ਼ਤ ਕਰਨ ਲਈ ਵੀ ਸ਼ੁਰੂ ਸ਼ੁਰੂ ਵਿੱਚ ਸਿਰ ਨੂੰ ਢਕਿਆ ਜਾਂਦਾ ਸੀ ਪਰ ਹੌਲੀ ਹੌਲੀ ਫੈਸ਼ਨ ਪ੍ਰਸਤੀ ਨੇ ਕੇਸਾਂ ਨੂੰ ਬਲੀ ਚੜ੍ਹਾ ਦਿੱਤਾ ਪਰ ਕੇਸਾਂ ਨੂੰ ਢੱਕਣ ਦੀ ਆਦਤ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਹਾਲੇ ਵੀ ਵਿਸ਼ਵ ਵਾਸੀਆਂ ਨੇ ਆਪਣੇ ਸੁਭਾਅ ਨਾਲ ਜੋੜ ਰੱਖਿਆ ਹੈ। ਭਾਸ਼ਾ ਸ਼ਾਸਤਰੀਆਂ ਨੇ ਵੀ ਇਸ ਤੱਥ ਨੂੰ ਉਘਾੜਨ ਵਿੱਚ ਬੜੀਆਂ ਖੋਜਾਂ ਕਰਕੇ ਪ੍ਰਮਾਣ ਦਿੱਤੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਕੋਈ ਵੀ ਭਾਸ਼ਾ ਉਤਨੀ ਦੇਰ ਤਕ ਉਸ ਸ਼ਬਦ ਦੀ ਸਿਰਜਨਾ ਨਹੀਂ ਕਰਦੀ ਜਦ ਤਕ ਉਸਨੂੰ ਉਸਦੀ ਲੋੜ ਨਹੀਂ ਹੁੰਦੀ। ਇਸ ਨੁਕਤੇ ਨੂੰ ਅਧਾਰ ਬਣਾ ਕੇ ਦੇਖਿਆ ਗਿਆ ਹੈ ਕਿ ਵਿਸ਼ਵ ਦੀਆਂ ਲਗਪਗ ਸਾਰੀਆਂ ਸ਼ਕਤੀਸ਼ਾਲੀ ਭਾਸ਼ਾਵਾਂ ਤੇ ਸੱਭਿਆਚਾਰਾਂ ਵਿੱਚ ਦਸਤਾਰ ਨਾਲ ਸਬੰਧਤ ਸ਼ਬਦ ਮੌਜੂਦ ਹਨ। ਜੇ ਅੰਗ੍ਰੇਜ਼ੀ ਵਿੱਚ ਇਸਨੂੰ ਟਰਬਨ ਕਹਿੰਦੇ ਹਨ ਤਾਂ ਫ਼੍ਰਾਂਸੀਸੀ ਵਿੱਚ ਇਹ ਟਬੰਦ ਹੈ। ਜਰਮਨ, ਇਤਾਲਵੀ, ਸਪੇਨੀ ਤੇ ਪੁਰਤਗੇਜ਼ੀ ਭਾਸ਼ਾਵਾਂ ਵਿੱਚ ਇਸਨੂੰ ਟਰਬਾਂਦੇ ਕਿਹਾ ਜਾਂਦਾ ਹੈ। ਡਚ ਲੋਕਾਂ ਦੀ ਭਾਸ਼ਾ ਵਿੱਚ ਵੀ ਇਸ ਲਈ ਸ਼ਬਦ ਮੌਜੂਦ ਹੈ ਜਿਸਨੂੰ ਕੁਲਬੰਦ ਆਖਦੇ ਹਨ। ਰੁਮਾਨੀ ਤੇ ਈਰਾਨੀ ਵੀ ਕਿਸੇ ਤੋਂ ਪਿੱਛੇ ਨਹੀਂ, ਉਹ ਵੀ ਇਸਨੂੰ ਕ੍ਰਮਵਾਰ ਤੂਲੀਪਾਨ ਤੇ ਸੁਰਬੰਦ ਕਹਿੰਦੇ ਹਨ। ਜੇ ਇਧਰ ਮਲਾਈ ਭਾਸ਼ਾ ਵਲ ਨਜ਼ਰ ਮਾਰੀਏ ਤਾਂ ਇੱਥੇ ਦਸਤਾਰ ਨੂੰ ਸਰਬਾਨ ਕਿਹਾ ਜਾਂਦਾ ਹੈ ਜਿਸਨੂੰ ਹਾਜੀ, ਪਵਿੱਤਰ ਲੋਕ ਜਾਂ ਕਾਜ਼ੀ ਬੰਨ੍ਹਦੇ ਹਨ। ਉੱਥੇ ਦੇ ਮੁਸਲਮਾਨਾਂ ਲਈ ਇਹ ਬੜੀ ਪਾਕ ਸਮਝੀ ਜਾਂਦੀ ਹੈ ਅਤੇ ਇਸਦੇ ਧਾਰਨੀ ਵਿੱਚ ਰੱਬੀ ਸ਼ਕਤੀ ਦਾ ਸੰਚਾਰ ਹੋਇਆ ਮੰਨਿਆ ਜਾਂਦਾ ਹੈ।

ਦਸਤਾਰ ਮਲੇਸ਼ੀਆ ਦੇ ਮਹਾਰਾਜਿਆਂ ਦੇ ਸੁਲਤਾਨਾਂ ਦੀ ਪੌਸ਼ਾਕ ਦਾ ਇਕ ਅਨਿੱਖੜਵਾਂ ਅੰਗ ਸਮਝੀ ਜਾਂਦੀ ਹੈ। ਮਲੇਸ਼ੀਆ ਦੀ ਪਾਰਲੀਮੈਂਟ ਵਿੱਚ ਪਹਿਲੀ ਵਾਰੀ ਸ. ਮਹਿਮਾ ਸਿੰਘ ਇਕ ਸਿੱਖ ਐਮ.ਪੀ. 1960 ਦੇ ਦਹਾਕੇ ਵਿੱਚ ਦਸਤਾਰ ਸਜਾ ਕੇ ਗਿਆ ਤੇ ਸਭ ਨੇ ਉਸਦੀ ਭਰਵੀਂ ਵਾਹ ਵਾਹ ਕੀਤੀ। ਅੱਜ ਕੈਨੇਡਾ ਦੀ ਪਰਿਵੀ ਕੌਂਸਲ ਦਾ ਸਿੱਖ ਮੈਂਬਰ ਸ. ਬਲਜੀਤ ਸਿੰਘ ਚੱਢਾ ਪੂਰਨ ਗੁਰਸਿੱਖੀ ਰੂਪ ਵਿੱਚ ਦੇਸ਼ ਦੇ ਉਚਤਮ ਸੰਗਠਨ ਵਿੱਚ ਇਕ ਮਹੱਤਵਪੂਰਣ ਮੈਂਬਰ ਵਜੋਂ ਬੈਠ ਕੇ ਸਿੱਖੀ ਅਤੇ ਦਸਤਾਰ ਦਾ ਮਾਣ ਵਧਾ ਰਿਹਾ ਹੈ। ਇਹ ਗੱਲ ਕੋਈ ਸਾਧਾਰਨ ਗੱਲ ਨਹੀਂ ਹੈ। ਸਾਡੇ ਨੌਜਵਾਨਾਂ ਨੂੰ ਇਸ ਤੇ ਗੌਰਵ ਕਰਨਾ ਚਾਹੀਦਾ ਹੈ ਅਤੇ ਗੁਰਸਿੱਖੀ ਵਿਰਸੇ ਨੂੰ ਸੰਭਾਲਣ ਤੇ ਸੰਵਾਰਨ ਵਿੱਚ ਯੋਗ ਭੂਮਿਕਾ ਨਿਭਾਉਣੀ ਚਾਹੀਦੀ ਹੈ।

ਭਾਸ਼ਾ ਤੇ ਸਮਾਜ ਵਿਗਿਆਨੀਆਂ ਨੇ ਆਪਣੀ ਖੋਜ ਦੇ ਆਧਾਰ ਤੇ ਦੱਸਿਆ ਹੈ ਕਿ ਪੁਰਾਣੇ ਮਿਸਰੀ ਸੱਭਿਆਚਾਰ ਵਿੱਚ ਪਗੜੀ ਨੂੰ ਇਕ ਸ਼ਹਾਨਾ ਸਜਾਵਟੀ ਡਰੈੱਸ ਸਮਝਿਆ ਜਾਂਦਾ ਸੀ। ਉਹ ਇਸ ਨੂੰ 'ਪਜਰ' ਕਹਿੰਦੇ ਹਨ। ਸ਼ਾਇਦ ਭਾਰਤ ਵਿੱਚ ਜੋ ਦਸਤਾਰ ਲਈ 'ਪਗੜੀ' ਸ਼ਬਦ ਵਰਤਿਆ ਜਾਂਦਾ ਹੈ ਉਹ ਇਸ ਮਿਸਰੀ 'ਪਜਰ' ਤੋਂ ਹੀ ਬਣਿਆ ਹੋਵੇ। ਜੇ ਪੁਰਾਤਨ ਮਧ ਏਸ਼ਿਆਈ ਦੇਸ਼ਾਂ ਦੇ ਇਤਿਹਾਸ ਨੂੰ ਫਰੋਲੀਏ ਤਾਂ ਪਤਾ ਲਗਦਾ ਹੈ ਕਿ ਉੱਥੇ ਦਸਤਾਰ ਪੈਗ਼ੰਬਰੀ ਪੁਣੇ ਦੀ ਚਿੰਨ੍ਹ ਸਮਝੀ ਜਾਂਦੀ ਸੀ। ਭਾਵ ਜਿਸਨੇ ਦਸਤਾਰ ਸਜਾਈ ਹੁੰਦੀ ਸੀ ਉਸਨੂੰ ਦਰਵੇਸ਼, ਦੇਵਤਾ,

ਪਾਕੀਜ਼ਾ (ਪਵਿੱਤਰ) ਮਨੁੱਖ ਮੰਨਿਆ ਜਾਂਦਾ ਸੀ ਤੇ ਉਸਦਾ ਸਤਿਕਾਰ ਕੀਤਾ ਜਾਂਦਾ ਸੀ। ਖੁਦ ਹਜ਼ਰਤ ਮੁਹੰਮਦ ਸਾਹਿਬ ਸੁਹਣੀ ਦਸਤਾਰ ਸਜਾਉਂਦੇ ਸਨ ਅਤੇ ਪਗੜੀਆਂ ਦਾ ਵਪਾਰ ਵੀ ਕਰਦੇ ਰਹੇ ਸਨ। ਦਸਤਾਰਾਂ ਨੂੰ ਅਰਬ ਦੇਸ਼ਾਂ ਵਿੱਚ ਅਰਬਾਂ ਦਾ ਤਾਜ ਕਿਹਾ ਜਾਂਦਾ ਸੀ। ਉੱਥੇ ਦਾ ਵਾਤਾਵਰਣ ਵੀ ਇਹ ਮੰਗ ਕਰਦਾ ਸੀ ਕਿ ਸਿਰ ਨੂੰ ਹਰ ਵਕਤ ਦਸਤਾਰ ਨਾਲ ਢੱਕ ਕੇ ਰੱਖਿਆ ਜਾਵੇ ਨਹੀਂ ਤਾਂ ਉਧਰ ਚਲਦੇ ਭਾਰੀ ਵਾ ਵਰੋਲਿਆਂ ਕਾਰਨ ਕੇਸ ਮਿੱਟੀ ਰੇਤੇ ਨਾਲ ਭਰ ਜਾਂਦੇ ਸਨ ਅਤੇ ਪਾਣੀ ਦੀ ਕਮੀ ਹੋਣ ਕਾਰਨ ਉਨ੍ਹਾਂ ਨੂੰ ਧੋ ਕੇ ਸਾਫ਼ ਕਰਨਾ ਮੁਸ਼ਕਲ ਕੰਮ ਹੁੰਦਾ ਸੀ। ਭਾਵੇਂ ਬਹੁਤੇ ਅਰਬ ਅੱਜ ਕੱਲ੍ਹ ਉਸ ਤਰ੍ਹਾਂ ਦੀ ਦਸਤਾਰ ਤਾਂ ਨਹੀਂ ਬੰਨ੍ਹਦੇ ਜਿਹੋ ਜਿਹੀ ਉਨ੍ਹਾਂ ਦੇ ਪੂਰਵਜ ਬੰਨ੍ਹਦੇ ਸਨ ਪਰ ਉਹ ਸਿਰ ਨੂੰ ਚੰਗੀ ਤਰ੍ਹਾਂ ਕੱਪੜੇ ਨਾਲ ਢਕ ਕੇ ਜ਼ਰੂਰ ਰੱਖਦੇ ਹਨ। ਅਰਬਾਂ ਵਿੱਚ ਇਹ ਭਵਿੱਖ ਬਚਨ ਵੀ ਅਸਰ ਕਰਦੇ ਹਨ ਜੋ ਇਹ ਕਹਿੰਦੇ ਹਨ ਕਿ ਉਤਨੀ ਦੇਰ ਅਰਬ ਬਰਾਦਰੀ ਦਾ ਨਾਸ਼ ਨਹੀਂ ਹੋ ਸਕਦਾ ਜਦ ਤਕ ਉਹ ਆਪਣੇ ਸਿਰ ਢੱਕੀ ਰੱਖੇਗੀ। ਸ਼ਾਇਦ ਇਸੇ ਭਵਿੱਸ਼ਬਾਣੀ ਦੇ ਪ੍ਰਭਾਵ ਹੇਠ ਹੀ ਉੱਥੇ ਮੁਸਲਮ ਬਾਦਸ਼ਾਹਾਂ ਨੂੰ ਜਦ ਦਫਨ ਕੀਤਾ ਜਾਂਦਾ ਹੈ ਤਾਂ ਉਨ੍ਹਾਂ ਦੀਆਂ ਕਬਰਾਂ ਵਿੱਚ ਉਨ੍ਹਾਂ ਦੇ ਨਾਲ ਉਨ੍ਹਾਂ ਦੀਆਂ ਦਸਤਾਰਾਂ ਵੀ ਰੱਖੀਆਂ ਜਾਂਦੀਆਂ ਹਨ। ਅਰਬਾਂ ਦੇ ਨੇਤਾ ਓਸਾਮਾ ਬਿਨ ਲਾਦੇਨ ਦੀ ਪਗੜੀ ਤਾਂ ਸਿੱਖਾਂ ਲਈ ਇੱਕ ਸਮੱਸਿਆ ਦਾ ਕਾਰਨ ਬਣੀ ਹੋਈ ਹੈ ਕਿਉਂਕਿ ਉਸਦਾ ਪਗੜੀ ਵਾਲਾ ਰੂਪ ਸਿੱਖਾਂ ਨਾਲ ਕਾਫ਼ੀ ਮੇਲ ਖਾਂਦਾ ਹੈ ਜਿਸ ਕਾਰਨ ਕਈ ਲੋਕੀ ਸਿੱਖਾਂ ਨੂੰ ਵੀ ਭੁਲੇਖੇ ਵਿੱਚ ਅਰਬ ਸਮਝ ਕੇ ਉਨ੍ਹਾਂ ਨੂੰ ਪਰੇਸ਼ਾਨ ਕਰ ਜਾਂਦੇ ਹਨ।

ਉਕਤ ਕੁਝ ਇਕ ਤੱਥਾਂ ਤੋਂ ਇਹ ਗੱਲ ਉਘੜ ਕੇ ਸਾਹਮਣੇ ਆ ਗਈ ਹੋਵੇਗੀ ਕਿ ਸਿੱਖਾਂ ਵਿੱਚ ਹੀ ਨਹੀਂ, ਭਾਰਤੀਆਂ ਲਈ ਹੀ ਨਹੀਂ, ਸਗੋਂ ਵਿਸ਼ਵ ਦੇ ਲਗਪਗ ਹਰ ਪ੍ਰਕਾਰ ਦੇ ਲੋਕਾਂ ਤੇ ਵਿਸ਼ੇਸ਼ ਕਰਕੇ ਉੱਚੇ ਮੁਰਾਤਬੇ ਤੇ ਪਵਿੱਤਰ ਜੀਵਨ ਵਾਲੇ ਮਹਾਂਪੁਰਸ਼ਾਂ ਲਈ ਕੇਸਾਂ ਨੂੰ ਦਸਤਾਰਾਂ ਨਾਲ ਢਕਣਾ ਇਕ ਜ਼ਰੂਰੀ ਕਰਮ ਮੰਨਿਆ ਜਾਂਦਾ ਸੀ ਜਿਸਦੀ ਪਾਲਣਾ ਕਬਰ ਵਿੱਚ ਪੈ ਕੇ ਵੀ ਕੀਤੀ ਜਾਂਦੀ ਸੀ। ਕੀ ਅਸੀਂ ਅਜਿਹੇ ਸ਼ਕਤੀਸ਼ਾਲੀ ਇਤਿਹਾਸ ਤੋਂ ਆਪਣੇ ਆਪ ਨੂੰ ਵੱਖ ਕਰ ਕੇ ਸੰਤੋਖੀ ਅਖਵਾ ਸਕਦੇ ਹਾਂ? (ਹਵਾਲਾ 'ਦੀ ਸਿਖਸ ਮਲੇਸ਼ੀਆ' ਮਾਰਚ 1994)

## ਗੋਯਾ ਦੀਆਂ ਨਜ਼ਰਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਕੇਸ

ਭਾਰਤ ਤੇ ਵਿਸ਼ੇਸ਼ ਕਰਕੇ ਪੰਜਾਬ ਦੇ ਇਤਿਹਾਸ ਅਤੇ ਸਾਹਿਤ ਵਿੱਚ ਥਾਂ ਪਰ ਥਾਂ ਕੇਸਾਂ ਦੇ ਅਦੁੱਤੀ ਸਤਿਕਾਰ ਦੇ ਹਵਾਲੇ ਮਿਲਦੇ ਹਨ। ਭਾਈ ਨੰਦ ਲਾਲ ਜੀ ਗੋਯਾ ਜਿਹੜੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਤੇ ਅਨਿੰਨ ਭਗਤ ਸਨ, ਨੇ ਗੁਰੂ ਜੀ ਦੀ ਮਹਾਨ ਸ਼ਖਸੀਅਤ ਨੂੰ ਕਲਮਬੰਦ ਕਰਦਿਆਂ ਹੋਇਆਂ ਜੋ ਰੁਬਾਈਆਂ ਲਿਖੀਆਂ ਹਨ ਉਨ੍ਹਾਂ ਵਿੱਚ ਇਕ ਸ਼ਿਅਰ ਐਸਾ ਮਿਲਦਾ ਹੈ ਜਿਸਦਾ ਭਾਵ ਇਵੇਂ ਹੈ: 'ਕਲਗੀਧਰ ਪਾਤਸ਼ਾਹ ਦੀ ਇਕ ਸੁਹਣੀ ਲਿਟ ਦੇ ਰੂਪ ਵਿੱਚ ਦੀਨ ਤੇ ਦੁਨੀਆ ਬੱਝੇ ਪਏ ਹਨ ਅਤੇ ਆਪ ਜੀ ਦੇ ਇਕ ਅਨਮੋਲ ਰੋਮ ਦਾ ਮੁੱਲ ਦੋਨੋਂ ਜਹਾਨ ਹਨ।'

ਸਬੰਧਤ ਸ਼ਿਅਰ ਦੇ ਮੂਲ ਸ਼ਬਦ ਇਵੇਂ ਹਨ :

*ਦੀਨ ਦੁਨੀਆ ਦਰ ਕਮੰਦੇ ਆ ਪਰੀ ਰੁਖਸਾਰਿ ਮਾ*
*ਹਰ ਦੋ ਆਲਮ ਕੀਮਤੇ ਯਕ ਤਾਰ ਮੂਏ ਯਾਰਿ ਮਾ।*

ਪੰਜਾਬੀ ਕਵੀ ਹਰੀ ਸਿੰਘ ਜਾਚਕ ਇਸਨੂੰ ਆਪਣੇ ਸ਼ਬਦਾਂ ਵਿੱਚ ਇਵੇਂ ਲਿਖਦਾ ਹੈ :

*ਸਾਬਤ ਸੂਰਤ, ਦਸਤਾਰ ਤੇ ਕੇਸ ਬਾਰੇ, ਬਾਣੀ ਵਿਚ ਵੀ ਗੁਰੂ ਸਾਹਿਬਾਨ ਲਿਖਿਐ*
*ਭਾਈ ਨੰਦ ਲਾਲ ਨੇ ਆਪਣੀ ਗਜ਼ਲ ਅੰਦਰ, ਕੇਸਾਂ ਬਾਰੇ ਇਹ ਅਹਿਮ ਬਿਆਨ ਲਿਖਿਐ*
*ਦਸਮੇਸ਼ ਪਿਤਾ ਦੇ ਇਕ ਇਕ ਵਾਲ ਦਾ ਮੁਲ, ਇਕ ਇਕ ਨਹੀਂ, ਦੋ ਦੋ ਜਹਾਨ ਲਿਖਿਐ*
*ਰਹਿਤਨਾਮਿਆਂ ਵਿਚ ਵੀ ਥਾਂ ਥਾਂ ਤੇ, ਪਾਵਨ ਕੇਸਾਂ ਨੂੰ ਸਿਖੀ ਦੀ ਸ਼ਾਨ ਲਿਖਿਐ।*

ਕੇਵਲ ਇਕ ਸ਼ਿਅਰ ਵਿੱਚ ਭਾਈ ਨੰਦ ਲਾਲ ਗੋਯਾ ਦਾ ਕੇਸਾਂ ਦੇ ਸਤਿਕਾਰ ਵਿੱਚ ਇਤਨਾ ਕੁਝ ਲਿਖ ਦੇਣਾ ਉਸਦੇ ਅਜ਼ੀਮ ਕਾਵਿਕ ਗੁਣਾਂ ਦਾ ਪ੍ਰਗਟਾਵਾ ਤਾਂ ਹੈ ਹੀ ਹੈ, ਉਸਦੇ ਦਿਲ ਵਿੱਚ ਕੇਸਾਂ ਅਤੇ ਕੇਸਾਂ ਨਾਲ ਸਬੰਧਤ ਦਸਤਾਰ ਦੇ ਸਤਿਕਾਰ ਦੀ ਗੱਲ ਦਾ ਸ਼ਾਨਦਾਰ ਉਘਾੜ ਵੀ ਹੈ।

## ਕੇਸ ਅਧਿਆਤਮਿਕਤਾ ਦੇ ਸਪਰਸ਼ ਵਜੋਂ— AS SPIRITUAL ANTENNA

ਜੀਵ ਵਿਗਿਆਨ ਦੇ ਖੇਤਰ ਵਿੱਚ ਕੇਸਾਂ ਨੂੰ ਸਪਰਸ਼ ਪੈਦਾ ਕਰਨ ਵਜੋਂ ਭੂਮਿਕਾ ਨਿਭਾਉਣ ਵਾਲੇ ਮੰਨਿਆ ਗਿਆ ਹੈ ਕਿਉਂਕਿ ਇਹ ਤਾਪਮਾਨ ਦੀ ਤਬਦੀਲੀ ਦਾ ਅਹਿਸਾਸ ਪੈਦਾ ਕਰਦੇ ਹਨ ਅਤੇ ਡਰ ਆਦਿ ਦੀ ਅਵਸਥਾ ਦਾ ਪ੍ਰਗਟਾਵਾ ਕਰਨ ਲੱਗਿਆਂ ਕਿਸੇ ਖਾਸ ਢੰਗ ਨਾਲ ਕਾਰਜਸ਼ੀਲ ਹੋ ਜਾਂਦੇ ਹਨ ਪਰ ਧਾਰਮਿਕ ਖੇਤਰ ਦੇ ਸੰਤ ਪੁਰਸ਼ ਕੇਸਾਂ ਨੂੰ ਅਧਿਆਤਮਿਕਤਾ ਦੇ ਸਪਰਸ਼ ਗ੍ਰਹਿਣ ਲਈ ਮਹੱਤਵਪੂਰਣ ਸਮਝਦਿਆਂ ਹੋਇਆਂ ਇਨ੍ਹਾਂ ਨੂੰ Spiritual antenna ਮੰਨਦੇ ਹਨ ਜੋ ਸਾਨੂੰ ਰੱਬ ਦੇ ਤੇ ਕੁਦਰਤ ਦੇ ਅਗੰਮੀ ਭੇਦਾਂ ਦਾ ਸਪਰਸ਼ ਬਖਸ਼ਦੇ ਹਨ। ਇਸੇ ਕਾਰਨ ਕਰਕੇ ਰੱਬ ਨਾਲ ਜੁੜੇ ਰਿਸ਼ੀ, ਮੁਨੀ, ਸੰਤ, ਫਕੀਰ ਪੂਰਨ ਕੇਸਾਧਾਰੀ ਤੇ ਬਹੁਤੀ ਵਾਰੀ ਦਸਤਾਰਧਾਰੀ ਹੁੰਦੇ ਹਨ। ਇਸ ਤੋਂ ਬਿਨਾਂ ਉਨ੍ਹਾਂ ਦਾ ਗੁਜ਼ਾਰਾ ਹੀ ਨਹੀਂ ਹੋ ਸਕਦਾ। ਉੱਘੇ ਸਾਇੰਸਦਾਨ ਤੇ ਹੋਰ ਉੱਚ ਪ੍ਰਤਿਭਾ ਦੇ ਸਵਾਮੀ ਪੁਰਸ਼ ਵੀ ਕੇਸਾਂ ਨੂੰ ਆਪਣੇ ਸਰੀਰ ਦੇ ਅਤੀ ਮਹੱਤਵਪੂਰਣ ਅੰਗ ਸਮਝਦੇ ਹੋਏ ਸ਼ਾਇਦ ਇਸੇ ਕਾਰਨ ਹੀ ਇਨ੍ਹਾਂ ਨੂੰ ਸਤਿਕਾਰ ਰੂਪ ਵਿੱਚ ਸੰਭਾਲ ਕੇ ਰੱਖਦੇ ਹਨ ਕਿਉਂਕਿ ਇਹ ਉਨ੍ਹਾਂ ਨੂੰ ਅਗੰਮੀ ਸੰਸਾਰ ਦੇ ਸੂਖਮ ਤਰੀਨ ਅਨੁਭਵਾਂ ਨਾਲ ਜੋੜਦੇ ਹਨ। ਇਹ ਵੀ ਜ਼ਰੂਰੀ ਹੈ ਕਿ ਦਸਤਾਰ ਸਜਾਉਣ ਦੀ ਗੱਲ ਤਾਂ ਹੀ ਅਮਲ ਵਿੱਚ ਆਵੇਗੀ ਜੇਕਰ ਸਿਰ ਤੇ ਕੇਸ ਰੱਖੇ ਹੋਣਗੇ। ਇਸ ਲਈ ਕੇਸਾਂ ਤੇ ਦਸਤਾਰਾਂ ਦਾ ਬੜਾ ਅਟੁੱਟ ਜਿਹਾ ਰਿਸ਼ਤਾ ਕਾਇਮ ਹੈ। ਕੇਸ ਪਰਮ ਅਵਸ਼ਕਤਾ ਹਨ ਅਤੇ ਦਸਤਾਰ ਉਸ ਤੋਂ ਅਗਲੀ ਅਵਸ਼ਕਤਾ ਹੈ।

## ਕੇਸਾਂ ਤੇ ਦਸਤਾਰ ਦੇ ਸਤਿਕਾਰ ਬਾਰੇ ਹਦਾਇਤਾਂ ਤੇ ਹੁਕਮਨਾਮੇ

ਗੁਰੂ ਗੋਬਿੰਦ ਸਿੰਘ ਜੀ ਵਲੋਂ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਦੇ ਲਾਮਿਸਾਲ

ਤਾਰੀਖੀ ਕਾਰਨਾਮੇ ਤੋਂ ਮਗਰੋਂ ਜੋ ਵੀ ਹੁਕਮਨਾਮੇ ਤੇ ਰਹਿਤਨਾਮੇ ਲਿਖੇ ਗਏ ਹਨ ਉਨ੍ਹਾਂ ਵਿੱਚ ਕੇਸਾਂ ਦੇ ਸਤਿਕਾਰ ਤੇ ਸੰਭਾਲ ਬਾਰੇ ਬਹੁਤ ਤਾਕੀਦਾਂ ਤੇ ਤਾੜਨਾਵਾਂ ਮਿਲਦੀਆਂ ਹਨ ਤੇ '**ਕੇਸ ਵਿਸ਼ੇਸ਼ ਸਭਨ ਤੇ ਜਾਨੋ**' ਉੱਤੇ ਪੂਰਾ ਪੂਰਾ ਜ਼ੋਰ ਦਿੱਤਾ ਗਿਆ ਹੈ। ਸਿੱਖਾਂ ਵਿੱਚ ਆਮ ਕਹਾਵਤ ਪ੍ਰਚਲਤ ਹੈ ਕਿ ਜੋ ਵਿਅਕਤੀ ਕੇਸ ਰੱਖੇ, ਦਸਤਾਰ ਸਜਾਵੇ, ਉਹ ਹਰ ਪਰਕਾਰ ਦੀਆਂ ਖ਼ੁਸ਼ੀਆਂ ਪਾਵੇ। ਕੇਸਾਂ ਤੇ ਦਸਤਾਰ ਸਬੰਧੀ ਕੁਝ ਬਹੁਤ ਹੀ ਸੰਖੇਪ ਹਵਾਲੇ ਇਸ ਪ੍ਰਕਾਰ ਹਨ :

**ਸੈਨਾਪਤੀ :** *ਸੀਸ ਨਾ ਮੁੰਡਾਓ ਮੀਤ, ਹੁਕਾ ਤਜ ਭਲੀ ਰੀਤਿ।*

**ਭਾਈ ਰਤਨ ਸਿੰਘ ਭੰਗੂ**

*ਕੇਸਨ ਕੀ ਕੀਜੇ ਪ੍ਰਿਤਪਾਲ, ਉਸਤਰਨ ਸੇ ਨਾ ਕਟਿਓ ਬਾਲ*

**ਭਾਈ ਕੇਸਰ ਸਿੰਘ**

*ਨਾਈ ਕਾ ਹਾਥ ਸੀਸ ਚਿਹਰੇ ਨਾ ਲਗਾਣਾ ਪਾਵੇ*
*ਕੇਸ ਪਗੜੀਧਾਰੀ ਗੁਰੂ ਕਾ ਪੰਥ ਕਹਾਵੇ*

**ਭਾਈ ਚੋਪਾ ਸਿੰਘ**

*ਕੇਸਾਂ ਨੂੰ ਗੰਦਾ ਹਥ ਲਗਾਏ ਜੋ ਤਨਖਾਹੀਆ*
*ਕੇਸਾਂ ਨੂੰ ਵਾਲ ਆਖੇ ਸੋ ਤਨਖਾਹੀਆ,*
*ਦਸਤਾਰ ਨੂੰ ਟੋਪੀ ਵਾਂਗਰਾਂ ਸਿਰ ਤੇ ਰਖੇ ਸੋ ਤਨਖਾਹੀਆ।*

**ਭਾਈ ਨੰਦ ਲਾਲ ਗੋਯਾ**

ਭਾਈ ਸਾਹਿਬ 'ਕੁਲੀਆਤਿ ਗੋਯਾ' ਦੇ ਪੰਨਾ 180 ਤੇ ਲਿਖਦੇ ਹਨ ਕਿ ਹਰ ਸਿੱਖ ਦਿਨ ਵਿੱਚ ਦੋ ਵਾਰੀ ਆਪਣੇ ਕੇਸਾਂ ਨੂੰ ਕੰਘੀ ਕਰੇ ਅਤੇ ਇਹ ਵੀ ਹਦਾਇਤ ਹੈ ਕਿ ਦਸਤਾਰ ਨੂੰ ਲਾਹ ਕੇ ਜ਼ਮੀਨ ਤੇ ਨਹੀਂ ਰੱਖਣਾ। ਉਸਨੂੰ ਜਦ ਵੀ ਲਾਹੁਣਾ ਤੇ ਰੱਖਣਾ ਹੈ ਸਤਿਕਾਰ ਨਾਲ ਰੱਖਣਾ ਹੈ। ਉਨ੍ਹਾਂ ਦੇ ਨਿਮਨ ਸ਼ਬਦ ਹਰ ਸਿੱਖ ਲਈ ਕੇਸ ਅਤੇ ਦਸਤਾਰ ਰੱਖਣ ਦੀ ਭਰਵੀਂ ਤਾਕੀਦ ਕਰਦੇ ਹਨ :

*ਨਗਨ ਹੋਇ ਬਾਹਿਰ ਫਿਰੇ ਨਗਨ ਸੀਸ ਜੋ ਖਾਇ*
*ਨਗਨ ਪ੍ਰਸਾਦਿ ਜੋ ਬਾਟਹੀ ਤਨਖਾਹੀ ਬਡੋ ਕਹਾਇ*

ਇਵੇਂ ਸਿਰ ਤੇ ਹਰ ਵਕਤ ਦਸਤਾਰ (ਵੱਡੀ ਜਾਂ ਛੋਟੀ) ਬੰਨ੍ਹਣ ਦਾ ਭਰਵਾਂ ਸੰਕੇਤ ਹੈ।

ਮੈਕਾਲਫ, ਮਾਲਕਮ, ਨਿਗਮ, ਕਨਿੰਘਮ, ਗਾਰਡਨ, ਪਾਈ, ਪੈਰੀ ਅਤੇ ਸਕਾਟ ਵਰਗੇ ਉੱਘੇ ਇਤਿਹਾਸਕਾਰਾਂ ਨੇ ਸਿੱਖਾਂ ਦਾ ਇਤਿਹਾਸ ਲਿਖਦਿਆਂ ਇਨ੍ਹਾਂ ਦੀ ਵਿਲੱਖਣਤਾ ਦਾ ਕਾਰਨ ਇਨ੍ਹਾਂ ਦੀ ਚੜ੍ਹਦੀਕਲਾ ਦੀ ਭਾਵਨਾ ਦੱਸੀ ਹੈ ਜੋ ਕੇਸਾਂ ਕਰਕੇ ਪ੍ਰਤੱਖ ਰੂਪ ਵਿੱਚ ਵੇਖੀ ਜਾ ਸਕਦੀ ਹੈ ਅਤੇ ਦਸਤਾਰ ਕਰਕੇ ਪਰਦਰਸ਼ਤ ਹੈ। ਉਨ੍ਹਾਂ ਅਨੁਸਾਰ ਕੇਸ ਸਿੱਖਾਂ ਦੇ ਚੜ੍ਹਦੀਕਲਾ ਵਾਲੇ ਜੀਵਨ ਦੇ ਸੂਚਕ ਚਿੰਨ੍ਹ ਹਨ। ਕੇਸਾਂ ਵਾਲਾ ਸਿੱਖ ਇਨ੍ਹਾਂ ਇਤਿਹਾਸਕਾਰਾਂ ਅਨੁਸਾਰ ਢਹਿੰਦੀਕਲਾ ਵਾਲਾ ਹੋ ਹੀ

ਨਹੀਂ ਸਕਦਾ ਅਤੇ ਕੇਸਾਂ ਉੱਤੇ ਸਜੀ ਦਸਤਾਰ ਕਾਰਨ ਤਾਂ ਉਹ ਸਹੀ ਅਰਥਾਂ ਵਿੱਚ ਸਰਦਾਰ, ਸ਼ਹਿਜ਼ਾਦਾ ਜਾਂ ਮਹਾਰਾਜਾ ਜਾਪਦਾ ਹੈ। ਜੇ ਇਤਿਹਾਸ ਵੱਲ ਝਾਤੀ ਮਾਰੀਏ ਤਾਂ ਪਰਤੀਤ ਹੁੰਦਾ ਹੈ ਕਿ ਜਦ ਤਕ ਤਾਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ ਉਦੋਂ ਤਕ ਤਾਂ ਸਾਰਾ ਕੁਝ ਬਹੁਤ ਚੰਗਾ ਚਲਦਾ ਰਿਹਾ ਅਤੇ ਗੁਰਦਵਾਰਿਆਂ, ਮੰਦਰਾਂ, ਮਸਜਿਦਾਂ ਨੂੰ ਸ਼ਾਹੀ ਪ੍ਰੋਤਸਾਹਨ ਮਿਲਦਾ ਰਿਹਾ। ਚੰਗੇ ਦਾਹੜੇ ਵਾਲਿਆਂ, ਚੰਗੀ ਦਸਤਾਰ ਸਜਾਉਣ ਵਾਲਿਆਂ, ਚੰਗੀਆਂ ਮੁੱਛਾਂ ਸੰਵਾਰਨ ਵਾਲਿਆਂ ਨੂੰ ਇਨਾਮ ਮਿਲਦੇ ਰਹੇ। ਜੇ ਕਿਸੇ ਨੇ ਗੁਰੂ ਗ੍ਰੰਥ ਸਾਹਿਬ, ਗੀਤਾ ਜਾਂ ਕੁਰਾਨ ਸ਼ਰੀਫ ਦੀ ਸੁਲੇਖ ਕਾਪੀ ਤਿਆਰ ਕੀਤੀ ਤਾਂ ਉਸਨੂੰ ਸ਼ਾਹੀ ਦਰਬਾਰ ਵਲੋਂ ਇਨਾਮ ਦਿੱਤੇ ਜਾਂਦੇ ਰਹੇ। ਉਕਤ ਤੋਂ ਛੁਟ ਮਹਾਰਾਜੇ ਦੀ ਸੈਨਾ ਵਿੱਚ ਦਾਹੜੀ ਪਗੜੀ ਰੱਖਣ ਦੀ ਪੂਰੀ ਪੂਰੀ ਬੰਦਸ਼ ਵੀ ਕਾਇਮ ਰਹੀ, ਇਥੋਂ ਤਕ ਕਿ ਫਰਾਂਸ ਤੋਂ ਆਇਆ ਜਰਨੈਲ ਵੈਂਤੂਰਾ (ਜਿਸਦੀ ਕਬਰ ਹੁਣ ਵੀ ਲੁਧਿਆਣੇ ਵਿੱਚ ਮੌਜੂਦ ਹੈ) ਨੂੰ ਸਿੱਖ ਫੌਜ ਦਾ ਜਰਨੈਲ ਤਦ ਹੀ ਥਾਪਿਆ ਗਿਆ ਜਦ ਉਸਨੇ ਕੇਸ ਦਾਹੜੀ ਰੱਖੇ। ਇਸੇ ਤਰ੍ਹਾਂ ਮਹਾਰਾਜੇ ਦੀ ਫੌਜ ਵਿੱਚ ਉੱਚ ਪਦਵੀਆਂ ਤੇ ਕੰਮ ਕਰਦੇ ਬਰਤਾਨਵੀ, ਇਤਾਲਵੀ, ਸਪੇਨੀ, ਆਸਟ੍ਰੀਅਨ ਤੇ ਅਮਰੀਕਨ ਫੌਜੀ ਵੀ ਆਮ ਕਰਕੇ ਪੂਰਨ ਕੇਸਾਧਾਰੀ ਅਤੇ ਦਸਤਾਰਧਾਰੀ ਬਣ ਕੇ ਹੀ ਆਪਣੇ ਫ਼ਰਜ਼ਾਂ ਦੀ ਪੂਰਤੀ ਕਰਦੇ ਰਹੇ। ਇਸ ਬਾਰੇ ਵਿਸ਼ੇਸ਼ ਸੁਚੇਤਤਾ ਵਰਤਣ ਦਾ ਕਾਰਨ ਇਹ ਹੀ ਹੋ ਸਕਦਾ ਹੈ ਕਿ ਮਹਾਰਾਜਾ ਇਹ ਸੋਚਦਾ ਹੋਵੇਗਾ ਕਿ ਕੇਸਹੀਨ ਬਦੇਸ਼ੀ ਫੌਜੀ ਅਫ਼ਸਰਾਂ ਨੂੰ ਦੇਖ ਕੇ ਉਸਦੀ ਖ਼ਾਲਸਾ ਫੌਜ ਵਿੱਚ ਵੀ ਕੇਸਹੀਨ ਸਰੂਪ ਦਾ ਕਿਧਰੇ ਰੁਝਾਨ ਹੀ ਨਾ ਬਣ ਜਾਵੇ ਜਿਸ ਨਾਲ ਬਹੁਤ ਨੁਕਸਾਨ ਹੋ ਸਕਦਾ ਹੈ। ਪਰ ਜਦ ਸਿੱਖ ਰਾਜ ਖ਼ਤਮ ਹੋ ਗਿਆ ਤੇ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕਰ ਲਿਆ ਤਦ ਬਹੁਤ ਸਾਰੇ ਲੋਕੀ ਲਾਲਚ ਜਾਂ ਡਰ ਕਰਕੇ ਕੇਸਾਂ ਦਾਹੜੀਆਂ ਨੂੰ ਤਲਾਂਜਲੀਆਂ ਦੇ ਕੇ ਈਸਾਈ ਮਤ ਧਾਰਨ ਕਰਨ ਵਲ ਪ੍ਰੇਰਿਤ ਹੋਣ ਲਗ ਪਏ। ਅੰਗਰੇਜ਼ ਨੇ ਕਈ ਤਰੀਕਿਆਂ ਨਾਲ ਸਿੱਖ ਕੌਮ ਨੂੰ ਸਮਾਪਤ ਕਰਨ ਦੇ ਮਨਸੂਬੇ ਬਣਾਏ। ਕੁਝ ਨੂੰ ਵਧੀਆ ਤੇ ਉੱਚੀਆਂ ਨੌਕਰੀਆਂ ਤੇ ਖਿਤਾਬ ਦੇ ਕੇ ਈਸਾਈ ਬਣਾ ਲਿਆ ਗਿਆ। ਕੁਝ ਭੋਲੇ ਭਾਲੇ ਸਿੱਖਾਂ ਨੂੰ ਡਰਾ ਧਮਕਾ ਕੇ ਸਿੱਖੀ ਤੋਂ ਬੇਮੁਖ ਕਰ ਦਿੱਤਾ ਗਿਆ ਅਤੇ ਈਸਾਈ ਧਰਮ ਦੇ ਬਹੁ-ਪ੍ਰਕਾਰੀ ਪ੍ਰਚਾਰ ਨੇ ਰਹਿੰਦੀ ਖੂੰਹਦੀ ਕਸਰ ਪੂਰੀ ਕਰਨੀ ਸ਼ੁਰੂ ਕਰ ਦਿੱਤੀ। **ਪੰਜਾਬ ਦੀ ਸਾਲ 1851-52 ਦੀ ਪ੍ਰਸ਼ਾਸਕੀ ਰਿਪੋਰਟ ਵਿੱਚ ਅੰਗਰੇਜ਼ ਨੇ ਸਾਫ਼ ਸਾਫ਼ ਲਿਖਿਆ ਕਿ ਗੁਰੂ ਨਾਨਕ ਦਾ ਸਿੱਖ ਤਾਂ ਸ਼ਾਇਦ ਕੋਈ ਰਹਿ ਜਾਵੇ ਤਾਂ ਰਹਿ ਜਾਵੇ ਪਰ ਗੁਰੂ ਗੋਬਿੰਦ ਸਿੰਘ ਦੇ ਸ਼ੇਰ ਸਿੰਘ ਮੁਕ ਜਾਣਗੇ ਕਿਉਂਕਿ ਹਾਲਾਤ ਉਨ੍ਹਾਂ ਨੂੰ ਅਜਿਹਾ ਕਰਨ ਲਈ ਮਜਬੂਰ ਕਰ ਦੇਣਗੇ।** ਇਸ ਰਿਪੋਰਟ ਨੇ ਤਾਂ ਸਿੱਖਾਂ ਵਿੱਚ ਵੀ ਵੰਡੀਆਂ ਪਾਣ ਦੀ ਗੱਲ ਸ਼ੁਰੂ ਕਰ ਦਿੱਤੀ। ਕਿਹੜਾ ਸਿੱਖ ਇਹ ਨਹੀਂ ਜਾਣਦਾ ਕਿ ਦਸੇ ਗੁਰੂ, ਗੁਰੂ ਨਾਨਕ ਜੋਤ ਹੀ ਸਨ, ਇਸ ਲਈ ਗੁਰੂ ਨਾਨਕ ਦੇ ਸਿੱਖ, ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਤੋਂ ਕੋਈ ਵੱਖਰੇ ਨਹੀਂ ਸਨ

ਪਰ ਇਹ ਕਹਿਣਾ ਵੀ ਅੰਗਰੇਜ਼ ਦੀ ਇਕ ਚਾਲ ਹੀ ਸੀ ਅਤੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਧੀਨ ਸੁੱਟਿਆ ਗਿਆ ਮੋਹਰਾ ਸੀ।

ਅੰਗਰੇਜ਼ ਦੀ ਇਸ ਮਾਰੂ ਨੀਤੀ ਦਾ ਅਸਰ ਕੇਸਾਂ ਅਤੇ ਦਸਤਾਰਾਂ ਉੱਤੇ ਪ੍ਰਤੱਖ ਦਿਸਣ ਲਗ ਪਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਸਿੱਖਾਂ ਦੀ ਗਿਣਤੀ ਇਕ ਕਰੋੜ ਤੋਂ ਵੱਧ ਸੀ ਜੋ ਰਾਜ ਦੇ ਖਾਤਮੇ ਦੇ ਚਾਰ ਦਹਾਕਿਆਂ ਦੇ ਅੰਦਰ ਅੰਦਰ 1881 ਦੀ ਮਰਦਮ ਸ਼ੁਮਾਰੀ ਸਮੇਂ ਘਟ ਕੇ ਕੇਵਲ 17 ਲੱਖ 15 ਹਜ਼ਾਰ ਇਕ ਸੌ 14 ਰਹਿ ਗਈ। ਕੌਮ ਲਈ ਇਹ ਅੰਕੜੇ ਬਹੁਤ ਹੀ ਚਿੰਤਾਜਨਕ ਸਨ। ਕੇਸਾਧਾਰੀ ਸਿੱਖ ਦਿਨ ਪ੍ਰਤੀ ਦਿਨ ਘਟਦੇ ਜਾ ਰਹੇ ਸਨ। ਕੇਸਾਂ ਪਗੜੀਆਂ ਉੱਤੇ ਹੋ ਰਹੇ ਇਸ ਮਾਰੂ ਵਾਰ ਨੂੰ ਠੱਲ੍ਹ ਪਾਉਣ ਲਈ ਦੂਰ ਦ੍ਰਿਸ਼ਟੀ ਵਾਲੇ ਸਿੰਘਾਂ ਨੇ ਸੋਚਾਂ ਵਿਚਾਰਾਂ ਕੀਤੀਆਂ ਅਤੇ ਉਨਵੀਂ ਸਦੀ ਦੇ ਆਖਰੀ ਦੋ ਦਹਾਕਿਆਂ ਵਿੱਚ ਹੀ ਸਿੰਘ ਸਭਾ ਲਹਿਰ ਨੇ ਸਿੱਖਾਂ ਨੂੰ ਆਪਣੇ ਧਰਮ ਬਾਰੇ ਸੁਚੇਤ ਕੀਤਾ ਤੇ ਕੇਸ ਕਟਵਾਣ ਦੀ ਵਧ ਗਈ ਭੈੜੀ ਲਾਹਨਤ ਨੂੰ ਰੋਕਣ ਲਈ ਪੂਰੇ ਯਤਨ ਤੇ ਤਰੱਦਦ ਪ੍ਰਾਰੰਭੇ। ਇਵੇਂ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ 1849 ਤੋਂ 1882 ਈ: ਤਕ ਦੇ ਸਮੇਂ ਨੂੰ ਸਿੱਖਾਂ ਦੇ ਕੇਸਾਂ ਦੇ ਕਤਲ ਦਾ ਕੋਹਝਾ ਕਾਲ ਕਿਹਾ ਜਾ ਸਕਦਾ ਹੈ ਕਿਉਂਕਿ ਇਸ ਸਮੇਂ ਦੌਰਾਨ ਪਤਿਤਪੁਣੇ ਦੀ ਲਹਿਰ ਆਪਣੇ ਸਿਖਰਾਂ ਨੂੰ ਛੂਹ ਰਹੀ ਸੀ ਤੇ ਸਿੱਖ ਹਿਰਦੇ ਕਵੀ 'ਚੰਨ' ਦੀ ਲਿਖਤ ਅਨੁਸਾਰ ਕੁਝ ਇਵੇਂ ਤੜਪ ਭਰੀ ਸੋਚ ਵਿੱਚ ਪਰੇਸ਼ਾਨ ਹੋਣਗੇ।

*ਵਕਤ ਨੂੰ ਸੰਭਾਲੋ ਓਏ ਸਿੰਘੋ ਸੂਰਿਓ, ਸਿਖੀ ਨੂੰ ਬਚਾ ਲੋ ਅਜ ਸਿੰਘੋ ਸੂਰਿਓ*
*ਵਕਤ ਦਾ ਤਕਾਜ਼ਾ ਹੋਸ਼ਿਆਰ ਕਰ ਰਿਹੈ, ਪਤਿਤਾ ਦਾ ਦੌਰ ਖਬਰਦਾਰ ਕਰ ਰਿਹੈ,*
*ਸਿਖੀ ਦੀਆਂ ਨੀਹਾਂ ਨੇ ਬੇਸ਼ਕ ਪੱਕੀਆਂ, ਮੁ.ਗਲੀ ਹਕੂਮਤਾਂ ਹਿਲਾ ਨਾ ਸਕੀਆਂ*
*ਪਰ ਵਿਚੋ ਵਿਚ ਹੋ ਰਿਹੈ ਸਿੱਖੀ ਦਾ ਖਾਤਮਾ, ਜਿਨੂੰ ਵੇਖ ਵੇਖ ਤੜਪ ਰਹੀ ਏ ਆਤਮਾ*
*ਕੇਸਾਂ ਅਤੇ ਦਾਹੜੀਆਂ ਦਾ ਰੂਪ ਦੇਖ ਲਓ, ਸਿਖਾਂ ਕੋਲੋਂ ਸਿਖੀ ਦਾ ਸਰੂਪ ਵੇਖ ਲਓ*
*ਸਿਖੀ ਦਾ ਪੰਜਾਬ ਵਿਚ ਬੁਰਾ ਹੀ ਹਾਲ ਹੈ, ਕਿਸੇ ਨੂੰ ਸਿਖੀ ਦਾ ਨਾ ਜ਼ਰਾ ਖਿਆਲ ਹੈ*
*ਫਰਜ਼ਾਂ ਨੂੰ ਪਾਲੋ ਤੁਸੀਂ ਸਿੰਘੋ ਸੂਰਿਓ, ਸਿਖੀ ਨੂੰ ਬਚਾ ਲਓ ਅਜ ਸਿੰਘੋ ਸੂਰਿਓ*
*ਸਿਖੀ ਨੂੰ ਸੰਭਾਲੋ ਤੁਸੀਂ ਸਿੰਘੋ ਸੂਰਿਓ।*

ਜੇ ਦੇਖਿਆ ਜਾਵੇ ਤਾਂ ਅੱਜ ਵੀ ਸਿੱਖ ਨੌਜਵਾਨ ਕੇਸਾਂ ਦੇ ਸਤਿਕਾਰ ਦੇ ਮਾਮਲੇ ਵਿੱਚ ਭਟਕ ਗਿਆ ਹੈ ਅਤੇ ਪੰਜਾਬ ਦੇ ਪਿੰਡਾਂ ਤੇ ਸ਼ਹਿਰਾਂ ਵਿੱਚ ਹਾਲਾਤ ਬਹੁਤ ਹੀ ਚਿੰਤਾਜਨਕ ਹਨ। ਅਫਸੋਸ ਦੀ ਗੱਲ ਹੈ ਕਿ ਗੁਰਸਿੱਖਾਂ ਦੇ ਬੱਚੇ ਵੀ ਮਾਂ ਬਾਪ ਦੇ ਹੱਥੋਂ ਨਿਕਲ ਕੇ ਧੜਾਧੜ ਕੇਸਾਂ ਨੂੰ ਕਤਲ ਕਰਵਾਣ ਵਿੱਚ ਖੁਸ਼ੀ ਮਹਿਸੂਸ ਕਰ ਰਹੇ ਹਨ। ਨਾ ਤਾਂ ਨਿਜੀ ਪੱਧਰ ਤੇ ਨਾ ਹੀ ਕੌਮੀ ਪੱਧਰ ਤੇ ਅਜਿਹੇ ਠੋਸ ਪ੍ਰਯਤਨ ਸਾਹਮਣੇ ਆਏ ਹਨ ਜਿਨ੍ਹਾਂ ਦੇ ਅਧਾਰ ਤੇ ਇਹ ਸੋਚਿਆ ਜਾ ਸਕੇ ਕਿ ਸ਼ਾਇਦ ਇਸ ਭੈੜੀ ਲਹਿਰ ਨੂੰ ਕੁਝ ਠੱਲ੍ਹ ਪੈਣ ਦੀ ਆਸ ਹੈ। ਇਸ ਹਾਲਤ ਨੂੰ ਦੇਖਦਿਆਂ ਕਵੀ ਇੰਦਰਜੀਤ ਸਿੰਘ ਵਾਸੂ ਦੁਖੀ ਹੋ ਕੇ ਅੱਗੇ ਲਿਖਦਾ ਹੈ:

*ਜਿਹੜੇ ਗੁਰਾਂ ਨੇ ਸੁਹਣੇ ਕੇਸ ਬਖਸ਼ੇ, ਉਨਾਂ ਕੇਸਾਂ ਨੂੰ ਤੂੰ ਕਟਵਾਈ ਜਾਨੈ॥*
*ਜਿਹੜੀ ਗੁਰਾਂ ਨੇ ਸੀ ਦਸਤਾਰ ਬੰਨ੍ਹੀ, ਉਸ ਦਸਤਾਰ ਨੂੰ ਤੂੰ ਲੁਹਾਈ ਜਾਨੈ।*
*ਜਿਹੜੀ ਗੁਰਾਂ ਨੇ ਦਿਤੀ ਸਿਖਿਆ ਸੀ, ਉਸ ਸਿਖਿਆ ਤੋਂ ਮਨ ਚੁਰਾਈ ਜਾਨੈ।*
*ਪ੍ਰੀਤ ਰੀਤ ਗੁਰਸਿਖੀ ਦੀ ਛਡ ਕੇ ਤੇ, ਫਿਰ ਵੀ ਸਿਖਾਂ ਵਿਚ ਨਾਂ ਰਖਾਈ ਜਾਨੈ।*
*ਸਿਖੀ ਹੁੰਦੀ ਨਾ ਕੇਸ ਦਸਤਾਰ ਅੰਦਰ, ਬੰਦੇ ਬੰਦੇ ਨਾਲ ਬਹਿਸ ਤਕਰਾਰ ਕਰਨੈ।*
*ਗੁਰੂ ਆਪਣੇ ਨੂੰ ਆਪਣੀ ਪਿਠ ਦੇ ਕੇ, ਰੋੜੇ ਸਿਖਾਂ ਵਿਚ ਨਾਮ ਸ਼ਮਾਰ ਕਰਨੈ।*

ਇਹ ਰੋੜੇ ਸਿੱਖਾਂ ਦਾ ਤੇਜ਼ੀ ਨਾਲ ਵਧ ਰਿਹਾ ਰਵਾਜ ਸਿੱਖ ਦੀ ਪਛਾਣ ਤੇ ਹੋਂਦ ਲਈ ਇਕ ਵੱਡਾ ਖ਼ਤਰਾ ਬਣ ਗਿਆ ਹੈ। ਇਸਦੀ ਲਪੇਟ ਵਿਚ ਕੇਸ ਆ ਗਏ ਹਨ, ਦਸਤਾਰ ਆ ਗਈ ਹੈ, ਸਿੱਖ ਦੀ ਅਣਖ ਮਾਣ ਵਾਲੀ ਹਸਤੀ ਆ ਗਈ ਹੈ। ਸਿੱਖ ਦਾ ਗੌਰਵ, ਇਸਦਾ ਇਤਿਹਾਸ, ਰਹੁ-ਰੀਤੀ ਸਭ ਕੁਝ ਖਤਰੇ ਵਿਚ ਪੈ ਗਏ ਹਨ, ਇਥੇ ਤਕ ਕਿ ਸਿੱਖੀ ਦਾ ਅਸਤਿਤਵ ਵੀ ਗੜੂੰਦ ਹੁੰਦਾ ਜਾ ਰਿਹਾ ਹੈ। ਜੇ ਨੌਜਵਾਨਾਂ ਕੋਲੋਂ ਇਸਦਾ ਕਾਰਨ ਪੁੱਛੋ ਤਾਂ ਉਹ ਵੀ ਕਈ ਪਰਕਾਰ ਦੇ ਦੁਖੜੇ ਰੋਂਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਪੜ੍ਹ ਲਿਖ ਕੇ ਵੀ ਉਨ੍ਹਾਂ ਨੂੰ ਯੋਗ ਨੌਕਰੀਆਂ ਨਹੀਂ ਮਿਲਦੀਆਂ, ਨਿੱਕੀਆਂ ਨਿੱਕੀਆਂ ਨੌਕਰੀਆਂ ਲਈ ਵੀ ਵੱਡੀਆਂ ਵੱਡੀਆਂ ਵੱਢੀਆਂ ਦੇ ਰੇਟ ਬੱਝ ਗਏ ਹਨ। ਕਿਸੇ ਦਫ਼ਤਰ, ਕਿਸੇ ਅਦਾਰੇ ਵਿੱਚ ਕਿਸੇ ਕੰਮ ਲਈ ਜਾਓ ਤਾਂ ਅੱਗੋਂ 'ਫੀਸ' ਮੰਗੀ ਜਾਂਦੀ ਹੈ, ਹਰ ਪਾਸੇ ਬੇਸ਼ਰਮੀ ਦਾ ਬੋਲਬਾਲਾ ਹੈ। ਕੋਈ ਕਿਸੇ ਦਾ ਕੰਮ ਪੈਸੇ ਲਏ ਬਿਨਾਂ ਕਰਨ ਨੂੰ ਰਾਜੀ ਨਹੀਂ ਫਿਰ ਉਨ੍ਹਾਂ ਅਨੁਸਾਰ 'ਸਰਬੱਤ ਦੇ ਭਲੇ' ਦੀ ਗੱਲ ਕਿੱਥੇ ਗਈ? ਸਿੱਖ ਅਫ਼ਸਰ ਹੋਵੇ ਜਾਂ ਮੰਤਰੀ, ਆਮ ਕਰਕੇ ਪੈਸੇ ਲੈ ਕੇ ਇਨਸਾਫ਼ ਵੇਚਣ ਵਿੱਚ ਜ਼ਰਾ ਝਿਜਕ ਮਹਿਸੂਸ ਨਹੀਂ ਕਰਦਾ। ਸਿੱਖ ਧਾਰਮਿਕ ਅਦਾਰਿਆਂ ਦੇ ਸਰਬਰਾਹ ਵੀ ਇਨ੍ਹਾਂ ਪਵਿੱਤਰ ਅਸਥਾਨਾਂ ਨੂੰ ਇਕ ਵਪਾਰਕ ਅੱਡਾ ਸਮਝ ਰਹੇ ਹਨ ਅਤੇ ਇਨ੍ਹਾਂ ਉੱਤੇ ਆਪਣਾ ਕਬਜ਼ਾ ਜਮਾਈ ਰੱਖਣ ਲਈ ਉਹ ਹਰ ਪ੍ਰਕਾਰ ਦਾ ਜਾਇਜ਼ ਨਾਜਾਇਜ਼ ਕਰਮ ਕਰਨ ਵਿੱਚ ਗੁਰੇਜ਼ ਨਹੀਂ ਕਰਦੇ। ਜ਼ਮੀਰ ਨਾਂ ਦੀ ਚੀਜ਼ ਮੁਕ ਗਈ ਹੈ, ਸੱਚੇ ਸੁੱਚੇ ਧਾਰਮਿਕ ਜੀਵਨ ਦੀ ਆਭਾ ਕਿਸੇ ਪਾਸੇ ਦਿਸਦੀ ਨਹੀਂ। ਧਾਰਮਿਕ ਤੇ ਸੰਗਤੀ ਸਾਧਨਾਂ ਦੀ ਵਰਤੋਂ ਨਾਲ ਇਹ ਧਾਰਮਿਕ ਆਗੂ ਆਪਣੀ ਠਾਠ ਬਾਠ ਤੇ ਪਰਤਿਸ਼ਠਾ ਸਜਾਉਣ ਵਿੱਚ ਹਰ ਵਕਤ ਲੱਗੇ ਰਹਿੰਦੇ ਹਨ। ਇਹ ਵੀ ਦੇਖਿਆ ਗਿਆ ਹੈ ਕਿ ਰਾਜਨੀਤਕ ਕੁਰਸੀ ਤਕ ਪਹੁੰਚਣ ਲਈ ਕਿਸੇ ਨੂੰ ਧਾਰਮਿਕ ਫਸਾਦ ਵੀ ਕਰਵਾਣੇ ਪਵਣ ਤਾਂ ਵੀ ਉਹ ਪਿੱਛੇ ਨਹੀਂ ਹਟੇਗਾ। ਆਪਣਾ ਉੱਲੂ ਸਿੱਧਾ ਕਰਨ ਲਈ ਇਹ ਲਾਲਚੀ ਲੋਕ ਸਭ ਕੁਝ ਕਰ ਸਕਦੇ ਹਨ ਤੇ ਕਰ ਰਹੇ ਹਨ। ਇਨ੍ਹਾਂ ਨੂੰ ਕਿਸੇ ਧਾਰਮਿਕ ਅਦਾਰੇ ਦੀ ਮੈਂਬਰੀ ਦੀ ਚੋਣ ਜਿੱਤਣ ਲਈ ਸ਼ਰਾਬਾਂ ਜਾਂ ਹੋਰ ਨਸ਼ਿਆਂ ਦਾ ਦਰਿਆ ਵੀ ਚਲਾਉਣਾ ਪਵੇ ਤਾਂ ਇਹ ਕੌਮੀ ਸੇਵਾ ਦੇ ਪਾਖੰਡ ਹੇਠ ਅਜਿਹਾ ਕਰਕੇ ਕੌਮ ਦੇ ਨੌਜਵਾਨਾਂ ਦੇ ਭਵਿੱਖ ਨਾਲ ਵੀ ਖੇਡ ਜਾਂਦੇ ਹਨ। ਕੁਰਸੀ, ਕੁਰਸੀ, ਕੁਰਸੀ। ਸਨਮਾਨ, ਸ਼ੌਹਰਤ ਅਤੇ ਮਾਣ ਸਨਮਾਨ ਪ੍ਰਾਪਤ ਕਰਨਾ ਇਨ੍ਹਾਂ ਦਾ ਇੱਕੋ ਇਕ ਲਕਸ਼ ਹੈ ਜਿਸਦੀ ਪ੍ਰਾਪਤੀ ਇਨ੍ਹਾਂ ਦਾ ਧਰਮ ਹੈ। ਇਹ ਨੌਜਵਾਨਾਂ ਦੇ

ਦੁਖਾਂ ਨੂੰ ਕੀ ਜਾਣਨ। ਭਾਈ ਭਤੀਜਾਵਾਦ ਦੀ ਸੋਚ ਤੋਂ ਉੱਤੇ ਇਨ੍ਹਾਂ ਨੂੰ ਕੋਈ ਹੋਰ ਦਿਸਦਾ ਹੀ ਨਹੀਂ। ਕਈ ਧਾਰਮਿਕ ਪਰਚਾਰਕ ਇਨ੍ਹਾਂ ਤੋਂ ਵੀ ਅੱਗੇ ਲੰਘੇ ਹੋਏ ਹਨ। ਉਹ ਧਰਮ ਵੇਚਦੇ ਹਨ, ਧਰਮ ਕਰਮ ਵੇਚਦੇ ਹਨ, ਪਾਠ ਵੇਚਦੇ ਹਨ, ਰੁਮਾਲੇ ਵੇਚਦੇ ਹਨ, ਚੜ੍ਹਾਵੇ ਚੁਰਾਂਦੇ ਜਾਂ ਉਨ੍ਹਾਂ ਦੀ ਦੁਰਵਰਤੋਂ ਕਰਦੇ ਹਨ, ਕਥਨੀ ਵਿੱਚ ਹੋਰ ਹਨ ਅਤੇ ਕਰਨੀ ਵਿੱਚ ਬਿਲਕੁਲ ਹੋਰ। ਦੌਲਤ ਕਮਾਣਾ ਹੀ ਇਨ੍ਹਾਂ ਦਾ ਪੇਸ਼ਾ ਬਣਿਆ ਹੋਇਆ ਹੈ ਅਤੇ ਇਸ ਵਿੱਚ ਇਹ ਕਿਸੇ ਤੋਂ ਪਿੱਛੇ ਨਹੀਂ ਰਹਿੰਦੇ। ਸਟੇਜ ਤੇ ਸੱਦ ਪਰਚਾਰ ਕਰਦੇ ਹਨ ਅਤੇ ਸਟੇਜ ਤੋਂ ਉਤਰ ਕੇ ਇਨ੍ਹਾਂ ਦੇ ਕਰਮ ਪਛਾਣੇ ਹੀ ਨਹੀਂ ਜਾਂਦੇ। ਨੌਜਵਾਨਾਂ ਦਾ ਸ਼ਿਕਵਾ ਹੈ ਕਿ ਅਜਿਹੇ ਮਾਹੌਲ ਵਿੱਚ ਸੇਧ ਲਈਏ ਵੀ ਤਾਂ ਕਿਸ ਤੋਂ? ਉਨ੍ਹਾਂ ਅਨੁਸਾਰ : *ਹਰ ਸ਼ਾਖ਼ ਪੇ ਉੱਲੂ ਬੈਠਾ ਹੈ*
*ਅੰਜਾਮਿ ਗੁਲਸਤਾਂ ਕਿਆ ਹੋਗਾ?*

ਨੌਜਵਾਨਾਂ ਦਾ ਇਹ ਵੀ ਕਹਿਣਾ ਹੈ ਕਿ ਸਿੱਖ ਧਰਮ ਵਿੱਚ ਪਸਰ ਗਈਆਂ ਬੇਪਰਤੀਤੀਆਂ ਨੇ ਇਨ੍ਹਾਂ ਨੂੰ ਬਹੁਤ ਦੁਖੀ ਕੀਤਾ ਹੈ ਅਤੇ ਇਸ ਲਈ ਉਹ ਸਿੱਖ ਹੋਣ ਦਾ ਮਾਣ ਨਹੀਂ ਪਾਲ ਸਕਦੇ ਸਗੋਂ ਨਿਤ ਨਵੀਂ ਸਮੱਸਿਆਵਾਂ ਕਾਰਨ ਹਰ ਕਿਸੇ ਦੀ ਨੁਕਤਾਚੀਨੀ ਦਾ ਕਾਰਨ ਬਣਦੇ ਹਨ। ਧਰਮ ਦੇ ਸ਼ਕਤੀਸ਼ਾਲੀ ਤੇ ਮਾਣਜਨਕ ਇਤਿਹਾਸ ਦੀ ਸੋਝੀ ਕਰਵਾਣ ਦਾ ਵੀ ਨਾ ਤਾਂ ਗੁਰਦਵਾਰਿਆਂ, ਘਰਾਂ, ਸਕੂਲਾਂ ਤੇ ਕਾਲਜਾਂ ਵਿੱਚ ਹੀ ਕੋਈ ਠੋਸ ਪ੍ਰਬੰਧ ਹੈ ਅਤੇ ਨਾ ਹੀ ਇਸ ਖੇਤਰ ਵਿੱਚ ਨਰੋਲ ਧਾਰਮਿਕ ਅਤੇ ਸਮਾਜਿਕ ਜੱਥੇਬੰਦੀਆਂ ਕੋਈ ਕਾਰਗਰ ਰੋਲ ਹੀ ਅਦਾ ਕਰ ਰਹੀਆਂ ਹਨ।

ਨੌਜਵਾਨਾਂ ਨਾਲ ਕੀਤੇ ਗਏ ਵਿਚਾਰ ਵਟਾਂਦਰੇ ਅਤੇ ਉਨ੍ਹਾਂ ਬਾਰੇ ਕੀਤੇ ਗਏ ਸਰਵੇ ਤੋਂ ਉਤਪੰਨ ਹੋਏ ਇਹ ਤਲਖ ਵਿਚਾਰ ਬੇਸ਼ਕ ਠੀਕ ਨਾ ਹੋਣ ਪਰ ਇਨ੍ਹਾਂ ਨੂੰ ਇਨ ਬਿੰਨ ਨਕਾਰਿਆ ਨਹੀਂ ਜਾ ਸਕਦਾ। ਹਾਂ ਇਤਨਾਂ ਜ਼ਰੂਰ ਹੈ ਕਿ ਵਿਸ਼ੇਸ਼ ਤਰੱਦਦ ਕਰਕੇ ਨੌਜਵਾਨਾਂ ਦੇ ਹਰ ਪਰਕਾਰ ਦੇ ਸ਼ੰਕਿਆਂ ਦਾ ਉਨ੍ਹਾਂ ਨੂੰ ਸਪਸ਼ਟ ਸਪੱਸ਼ਟੀਕਰਨ ਜ਼ਰੂਰ ਦੇਣਾ ਬਣਦਾ ਹੈ ਅਤੇ ਜੇਕਰ ਅਸੀਂ ਆਪਣੇ ਬੱਚਿਆਂ ਨੂੰ ਗੁਰਸਿੱਖੀ ਰਹੁ-ਰੀਤੀ ਵਿੱਚ ਹੀ ਇੱਜ਼ਤ ਮਾਣ ਦਾ ਜੀਵਨ ਜੀਣਾ ਦੇਖਣਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੀ ਪੀੜ੍ਹੀ ਥੱਲੇ ਵੀ ਸੋਟਾ ਜ਼ਰੂਰ ਮਾਰਨਾ ਚਾਹੀਦਾ ਹੈ। ਅੱਜ ਹਰ ਸਿੱਖ ਦੂਜੇ ਵਿੱਚ ਨੁਕਸ ਕੱਢਣ ਦਾ ਆਦੀ ਹੋ ਗਿਆ ਹੈ ਜਦਕਿ ਗੁਰਬਾਣੀ ਸਾਨੂੰ 'ਆਪਾ ਚੀਨਣ' ਦਾ ਸ਼ਬਦ ਸਖਾਉਂਦੀ ਹੈ। ਇਸ ਲਈ ਜੇਕਰ ਅਸੀਂ ਆਪ ਇਕ ਮਿਸਾਲੀ ਜੀਵਨ ਜੀਵਾਂਗੇ ਤਦ ਹੀ ਅਸੀਂ ਦੂਜਿਆਂ ਲਈ, ਅਪਾਣੇ ਬੱਚਿਆਂ ਲਈ ਪਰੇਰਨਾ ਸਰੋਤ ਬਣ ਸਕਾਂਗੇ।

ਨੌਜਵਾਨ ਬੱਚਿਆਂ ਦੇ ਸਨਮੁਖ ਵੀ ਨਿਮਰਤਾ ਸਹਿਤ ਬੇਨਤੀ ਹੈ ਕਿ ਜੇਕਰ ਸਾਡੇ ਸਰੀਰ ਦੇ ਕਿਸੇ ਅੰਗ ਵਿੱਚ ਖ਼ਰਾਬੀ ਆ ਜਾਵੇ ਤਾਂ ਅਸੀਂ ਉਸਨੂੰ ਕੱਟ ਥੋੜ੍ਹਾ ਹੀ ਦੇਂਦੇ ਹਾਂ? ਅਤੇ ਜੇ ਅਜਿਹਾ ਕਰਦੇ ਹਾਂ ਤਾਂ ਨਾਦਾਨ ਹਾਂ ਕਿਉਂਕਿ ਇਹ ਸਮੱਸਿਆ ਦਾ ਹੱਲ ਨਹੀਂ। ਅਸੀਂ ਸ਼ਾਨਦਾਰ ਵਿਰਸੇ ਦੇ ਮਾਲਕ ਹਾਂ ਜੋ ਗੌਰਵਮਈ ਹੈ, ਮਾਣਜਨਕ ਹੈ, ਸਨਮਾਨਯੁਕਤ ਹੈ। ਜੇਕਰ ਸਾਡੀ ਹੀ ਲਾਪਰਵਾਹੀ ਕਾਰਨ ਉਸ ਵਿੱਚ ਕੁਝ ਕੁਰੀਤੀਆਂ

ਆ ਗਈਆਂ ਹਨ ਤਾਂ ਦਲੇਰੀ ਨਾਲ ਸਾਨੂੰ ਉਨ੍ਹਾਂ ਨੂੰ ਦੂਰ ਕਰਨ ਲਈ ਕਮਰਕੱਸੇ ਕਰਨੇ ਚਾਹੀਦੇ ਹਨ। ਸਾਨੂੰ ਸਿਰ ਮੂੰਹ ਮੁਨਾ ਕੇ ਮੈਦਾਨ ਛੱਡ ਕੇ ਨਸ ਨਹੀਂ ਜਾਣਾ ਚਾਹੀਦਾ। ਇਹ ਸਿੱਖੀ ਸਰੂਪ ਸਾਨੂੰ ਬੜੀਆਂ ਕੁਰਬਾਨੀਆਂ ਕਰਕੇ ਪ੍ਰਾਪਤ ਹੋਇਆ ਹੈ। ਇਸ ਤੋਂ ਬੇਮੁਖ ਹੋਣਾ ਮਾਨਵਤਾ ਨੂੰ ਕੰਗਾਲ ਕਰਨ ਦੇ ਸਮਾਨ ਹੈ। ਸਾਨੂੰ ਇਸ ਬਜਰ ਕਸੂਰ ਦਾ ਭਾਗੀਦਾਰ ਨਹੀਂ ਬਣਨਾ ਚਾਹੀਦਾ। ਸਗੋਂ ਆਪਣੇ ਇਤਿਹਾਸ ਨੂੰ ਵਾਚ ਕੇ ਆਪਣੇ ਜੀਵਨ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੇ ਸਿਧਾਂਤਾਂ ਅਨੁਸਾਰ ਹੰਡਾ ਕੇ ਨਵੀਂ ਫ਼ਿਜ਼ਾ ਪੈਦਾ ਕਰਨੀ ਚਾਹੀਦੀ ਹੈ ਜੋ ਕੱਲ੍ਹ ਦੇ ਇਤਿਹਾਸ ਵਿੱਚ ਭਾਈ ਮਨੀ ਸਿੰਘ, ਬੰਦਾ ਸਿੰਘ ਬਹਾਦਰ, ਭਾਈ ਤਾਂਰੂ ਸਿੰਘ ਨੇ ਪੈਦਾ ਕੀਤੀ ਸੀ ਅਤੇ ਜਿਸਨੂੰ ਅੱਜ ਦੇ ਇਤਿਹਾਸ ਵਿੱਚ ਭਾਈ ਵੀਰ ਸਿੰਘ, ਭਾਈ ਦਿਤ ਸਿੰਘ, ਭਗਤ ਪੂਰਨ ਸਿੰਘ ਵਰਗੀਆਂ ਪਵਿੱਤਰ ਸ਼ਖਸੀਅਤਾਂ ਨੇ ਸ਼ਕਤੀਸ਼ਾਲੀ ਬਣਾਇਆ ਹੈ। ਸਿੱਖ ਤਾਂ ਸੂਰਮਿਆਂ ਵਾਂਗੂ ਹੀ ਸ਼ੋਭਦਾ ਹੈ, ਕੇਸ ਦਾਹੜੀ ਤੇ ਦਸਤਾਰ ਨੂੰ ਤਿਲਾਂਜ ਕੇ ਲੁਕ ਛਿਪ ਕੇ ਜੀਣ ਦਾ ਉਹ ਆਦੀ ਨਹੀਂ। ਉਹ ਹੰਸ ਹੈ, ਬਾਜ ਹੈ, ਬੱਬਰ ਸ਼ੇਰ ਹੈ, ਸਖੀ ਸਰਵਰ ਹੈ, ਵੱਡਾ ਹਾਤਮਤਾਈ ਹੈ, ਸੇਵਾ ਦਾ ਪੁੰਜ ਹੈ, ਮਿੱਤਰ ਮਹਾਨ ਹੈ, ਗੌਰਵ, ਅਣਖ ਪਰ ਹਲੀਮੀ ਦੇ ਗੁਣਾਂ ਦਾ ਮੁਜੱਸਮਾ ਹੈ। ਇਹ ਦਸਤਾਰ ਉਸਦੀ ਦਿਖ ਹੈ, ਉਸਦੀ ਸ਼ਾਨ ਦਾ ਸੁਵੀਨਰ ਹੈ, ਉਸਦੇ ਪਵਿੱਤਰ ਅਮਲਾਂ ਦਾ ਪਰਤੱਖ ਦਸਤਾਵੇਜ਼ ਹੈ ਜਿਸਦੀ ਸੰਭਾਲ ਉਸਦਾ ਫ਼ਰਜ਼ ਹੈ। ਸਿੱਖ ਕੌਮ ਹੀ ਨਹੀਂ ਸਾਰੀ ਮਾਨਵਤਾ ਉਸ ਵੱਲ ਵੇਖ ਰਹੀ ਹੈ, ਉਸਦੀ ਅਗਵਾਈ ਦੀ ਮੁਤਲਾਸ਼ੀ ਹੈ ਇਸ ਲਈ ਸਮੁੱਚੀ ਕੌਮ ਨੂੰ ਹੀ ਨੌਜਵਾਨ ਨੂੰ ਸੰਭਾਲਣ ਅਤੇ ਉਸਨੂੰ ਯੋਗ ਅਗਵਾਈ ਤੇ ਸ਼ਕਤੀ ਪਰਦਾਨ ਕਰਨ ਲਈ 'ਇਕ ਨੁਕਾਤੀ' ਪ੍ਰੋਗਰਾਮ ਅਪਨਾਉਣਾ ਚਾਹੀਦਾ ਹੈ ਅਤੇ ਹਰ ਕਿਸੇ ਨੂੰ ਚੇਤ ਅਚੇਤ ਰੂਪ ਵਿੱਚ ਇਸ ਮੁਹਿੰਮ ਵਿੱਚ ਆਪਣਾ ਕਾਰਗਰ ਯੋਗਦਾਨ ਪਾਉਣ ਤੋਂ ਪਿੱਛੇ ਨਹੀਂ ਰਹਿਣਾ ਚਾਹੀਦਾ। ਇਸ ਲਈ ਹਰ ਸਿੱਖ ਨੂੰ ਆਪਣੇ ਪਹਿਲੇ ਉਦਮ ਵਜੋਂ ਆਪਣੇ ਆਪਣੇ ਘਰਾਂ ਵਿੱਚ ਸਿੱਖੀ ਦੇ ਬਚਾਓ ਲਈ ਠੋਸ ਉਪਰਾਲੇ ਜੁਟਾਣ ਦੀ ਫੌਰੀ ਲੋੜ ਹੈ ਤਾਂ ਕਿ ਕੇਸਾਂ ਅਤੇ ਦਸਤਾਰਾਂ ਦੇ ਖ਼ਿਲਾਫ਼ ਚਲੀ ਇਸ ਹਨੇਰੀ ਨੂੰ ਕਿਸੇ ਨਾ ਕਿਸੇ ਢੰਗ ਨਾਲ ਠਲ੍ਹ ਪਾਈ ਜਾਵੇ। ਹੁਣ ਵੀ ਜੇ ਠੋਸ ਉਪਰਾਲੇ ਤੇ ਹੰਬਲੇ ਮਾਰੇ ਜਾਣ ਤਾਂ ਮੋੜਾ ਪੈ ਸਕਦਾ ਹੈ।

*ਡੁਲ੍ਹੇ ਬੇਰਾਂ ਦਾ ਅਜੇ ਵੀ ਵਿਗੜਿਆ ਨਹੀਂ,*
*ਵੇਲਾ ਵਕਤ ਤੂੰ ਆਪਣਾ ਵਿਚਾਰ ਚੰਨਾ।*
*ਡਾਲੀ ਆਪਣੀ ਤੇ ਖਿੜੂ ਫੁਲ ਵੀਰਾ, ਸੰਭਲ ਆਪਣਾ ਘਰ ਤੇ ਬਾਹਰ ਚੰਨਾ।*
*ਘਰ ਆਪਣਾ, ਆਪਣਾ ਹੀ ਹੋਵੰਦਾ ਏ, ਛਡ ਦੇ ਬੈਸਣਾ ਪਰਾਏ ਬਾਰ ਚੰਨਾ।*
*ਆ ਜਾ ਫੇਰ ਵਾਪਿਸ ਗੁਰੂ ਗੋਦ ਅੰਦਰ, ਮਾਣੀਂ ਗੁਰੂ ਦਾ ਨਿਘ ਤੇ ਪਿਆਰ ਚੰਨਾ।*
*ਬੇਦਾਵਾ ਪਾੜ ਦੇ, ਟੁੱਟੀ ਗੰਢ ਵੀਰਾ, ਉਠ ਜਾਗ ਤੇ ਪਗ ਸੰਭਾਲ 'ਵਾਸੂ'*
*ਲਗੇ ਦਾਗ਼ ਨਾ ਜੇਕਰ ਸਾਫ਼ ਹੋਵੇ, ਨਹੀਂ ਗ਼ੈਰ ਦੇਣਗੇ ਪੱਗ ਉਛਾਲ 'ਵਾਸੂ'।*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

# ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਪਲਬਧ ਪੁਸਤਕਾਂ :

| | |
|---|---|
| ਸਿੱਖੀ ਕੀ ਹੈ (ਪੰਜਾਬੀ, ਹਿੰਦੀ ਤੇ ਉਰਦੂ) | ਭੇਟਾ ਰਹਿਤ |
| ਮੋਰਚਾ ਗੁਰੂ ਕਾ ਬਾਗ | ਭੇਟਾ ਰਹਿਤ |
| ਮੁਸੀਬਤ ਸਮੇਂ ਖਾਲਸਾ | ਭੇਟਾ ਰਹਿਤ |
| ਏਡਜ਼ | ਭੇਟਾ ਰਹਿਤ |
| ਸਿੱਖ ਇਤਿਹਾਸ ਵਿੱਚ ਬੀਬੀਆਂ ਦਾ ਯੋਗਦਾਨ | ਭੇਟਾ ਰਹਿਤ |
| ਬੀਬੀਆਂ ਭੈਣਾਂ ਨੂੰ ਹਲੂਣਾ | ਭੇਟਾ ਰਹਿਤ |
| ਗਿਆਨੀ ਦਿਤ ਸਿੰਘ | ਭੇਟਾ ਰਹਿਤ |
| ਕੇਸ ਗੁਰੂ ਦੀ ਮੋਹਰ | ਭੇਟਾ ਰਹਿਤ |
| ਵਿਸ਼ਵ ਭਾਈਚਾਰੇ ਦਾ ਸਾਂਝਾ ਸੰਦੇਸ਼.... | ਭੇਟਾ ਰਹਿਤ |
| ਸਿੱਖ ਧਰਮ ਅਤੇ ਨਸ਼ਾਬੰਦੀ | ਭੇਟਾ ਰਹਿਤ |
| ਮੋਰਚਾ ਗੰਗਸਰ ਜੈਤੋ | ਭੇਟਾ ਰਹਿਤ |
| ਸਾਕਾ ਨਨਕਾਣਾ ਸਾਹਿਬ | ਭੇਟਾ ਰਹਿਤ |
| ਰਾਜ ਕਰੇਗਾ ਖਾਲਸਾ | ਭੇਟਾ ਰਹਿਤ |
| ਦਸਤਾਰ | ਭੇਟਾ ਰਹਿਤ |
| ਪਲੈ ਤੈਡੈ ਲਾਗੀ | ਭੇਟਾ ਰਹਿਤ |
| ਭਾਰਤ ਦੀ ਆਜ਼ਾਦੀ ਵਿੱਚ ਸਿੱਖਾਂ ਦਾ..... | ਭੇਟਾ ਰਹਿਤ |
| ਸਿੰਘ ਸਭਾਵਾਂ ਦਾ ਪਿਛੋਕੜ ਅਤੇ..... | ਭੇਟਾ ਰਹਿਤ |
| ਸਿੱਖ ਧਰਮ ਵਿੱਚ ਪਾਲੇਟਿਕਸ ਅਤੇ..... | ਭੇਟਾ ਰਹਿਤ |
| ਸੰਖੇਪ ਜੀਵਨ ਗੁਰੂ ਤੇਗ ਬਹਾਦਰ ਸਾਹਿਬ ਜੀ | 17.00 |
| ਦਿੱਲੀ ਦੇ ਇਤਿਹਾਸਕ ਗੁਰਦੁਆਰੇ | 10.00 |
| ਬਡੋ ਕਲੂ ਮਹਿ ਸਾਕਾ | 5.00 |
| ਪਰਿਵਾਰ ਤੇ ਨਿਕਟਵਰਤੀ ਮਾਤਾ ਸੁੰਦਰੀ ਜੀ | 40.00 |
| ਅਮਰ ਕਹਾਣੀ ਸ਼ੇਰੇ ਪੰਜਾਬ ਮ: ਰਣਜੀਤ ਸਿੰਘ | 20.00 |
| ਸੰਖੇਪ ਇਤਿਹਾਸ ਗੁ. ਸੀਸ ਗੰਜ ਸਾਹਿਬ | 4.00 |
| ਵਿਰਦੇ ਹੱਕ ਉਰਦੂ | 5.00 |
| ਦਸ ਗੁਰੂ- ਉਨ੍ਹਾਂ ਦੇ ਉਪਦੇਸ਼ | 5.00 |
| ਸੁੰਦਰ ਗੁਟਕਾ (ਪੰਜਾਬੀ) | 23.00 |
| ਸੁੰਦਰ ਗੁਟਕਾ (ਹਿੰਦੀ) | 20.00 |
| ਨਿਤਨੇਮ ਤੇ ਹੋਰ ਬਾਣੀਆਂ (ਪੰਜਾਬੀ ਤੇ ਹਿੰਦੀ) | 13.00 |
| ਸ਼ਬਦਾਰਥ | 300.00 |
| ਸੁਖਮਨੀ ਸਾਹਿਬ (ਪੰਜਾਬੀ) | 10.00 |
| ਸੁਖਮਨੀ ਸਾਹਿਬ (ਹਿੰਦੀ) | 10.00 |
| ਬਾਬਾ ਬਘੇਲ ਸਿੰਘ | 15.00 |
| ਸੰਥਾਂ ਸੈਂਚੀਆਂ ਗੁਰੂ ਗ੍ਰੰਥ ਸਾਹਿਬ (ਪ੍ਰਤੀ ਕਾਪੀ) | 75.00 |
| ਸਿੱਖ ਬੀਰਤਾ ਦੇ ਚਿੱਤਰ | 25.00 |
| ਸਿੱਖ ਧਰਮ ਦੀ ਮੁੱਢਲੀ ਪਛਾਣ (ਪੰਜਾਬੀ ਤੇ ਹਿੰਦੀ) | 5.00 |
| ਦਸ ਸਿੱਖ ਗੁਰੂ | 57.00 |
| ਇੱਕ ਖਤ ਭਾਈ ਤਾਰੂ ਸਿੰਘ ਦੇ ਨਾਮ (ਪੰਜਾਬੀ) | 45.00 |
| ਇਤਿਹਾਸ ਦਾ ਨਿਘ | 22.00 |
| ਜਨਮ ਸਾਖੀ (ਪੰਜਾਬੀ ਤੇ ਹਿੰਦੀ) | 150.00 |
| ਖਾਲਸਾ ਪੰਥ ਦੇ ਪੰਜ ਤਖ਼ਤ | 75.00 |
| ਖਾਲਸਾ ਮੇਰੋ ਰੂਪ | 113.00 |
| ਪੰਜਾਬ ਦੇ ਕੌਮੀ ਸ਼ਹੀਦ | 120.00 |
| ਹਰਿਮੰਦਰ ਸਾਹਿਬ ਅਤੇ ਮ. ਰਣਜੀਤ ਸਿੰਘ | 25.00 |
| ਪੰਜ ਪਿਆਰੇ-ਭਾਈ ਦਯਾ ਸਿੰਘ | 2.00 |
| ਵਾਰਾਂ ਭਾਈ ਗੁਰਦਾਸ ਸਟੀਕ | 150.00 |
| ਬਚਿਤਰ ਨਾਟਕ 10 ਪਾਤਸ਼ਾਹੀ (ਪੰਜਾਬੀ) | 98.00 |
| 10 ਪਾਤਸ਼ਾਹੀ (ਹਿੰਦੀ) | 113.00 |
| ਸਿੱਖ ਸਭਿਆਚਾਰ (ਹਿੰਦੀ) | 60.00 |
| ਸਿੰਘ ਸਭਾ ਲਹਿਰ | 2.00 |
| ਅਕਾਲੀ ਲਹਿਰ | 2.00 |
| 'ਅੰਤੇ ਸਤਿਗੁਰੁ ਬੋਲਿਆ' (ਰਾਮਕਲੀ ਸਦੁ) | 2.00 |
| The Turban | Free |
| What is Sikhism | Free |
| The Ten Holy Gurus & Their..... | 5.00 |
| Are Sikhs a Nation | 65.00 |
| A Brief Account of Sikh People | 18.00 |
| The Primary Introduction of Sikhs Religion | 5.00 |
| Shadatnama | 6.00 |
| The Sikh Faith | 15.00 |
| Jap Sahib Translation | 10.00 |
| Bhagat Saints of G. G. Sahib | 113.00 |
| Maharaja Ranjit Singh & Kohinoor Diamond | 245.00 |
| My Daily Prayer | 12.00 |
| On Sikh Identity | 38.00 |
| The Book of The Ten Master | 53.00 |
| The First Punjab War | 188.00 |
| Ten Sikh Gurus | 57.00 |
| Eminent Sikh Women | 150.00 |